ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਤਰਕਸ਼ੀਲ

ਅੰਦਰ ਪੜ੍ਹੋ




ਸੰਪਾਦਕ : ਰਾਜਪਾਲ ਸਿੰਘ    ਅੰਕ : ਜਨਵਰੀ-ਫਰਵਰੀ 1991    ਕੀਮਤ : 4 ਰੁਪਏ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜ਼ਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

**ਸੰਪਾਦਕੀ ਬੋਰਡ**

ਬਲਵਿੰਦਰ ਸਿੰਘ ਬਰਨਾਲਾ
ਰਮੇਸ਼ ਕੁਮਾਰ ਤਰਕ
ਅਵਤਾਰ ਗੋਂਦਾਰਾ
ਰਾਮ ਸਵਰਨ ਸਿੰਘ
ਰਾਜਪਾਲ ਸਿਘ



**ਚਿੱਠੀ ਪੱਤਰ ਲਈ ਪਤਾ**

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ: 34
ਕੋਟਕਪੂਰਾ—151204

**ਚੰਦੇ ਭੇਜਣ ਲਈ ਪਤਾ**

ਅਵਤਾਰ ਗੋਂਦਾਰਾ, ਐਡਵੋਕੇਟ
ਜ਼ਿਲ੍ਹਾ ਕਚਿਹਰੀਆਂ,
ਫਰੀਦਕੋਟ।



**ਸਲਾਨਾ ਚੰਦਾ** 20 ਰੁਪਏ

**ਲਾਈਫ ਮੈਂਬਰਸ਼ਿਪ** 200 ਰੁਪਏ

**ਪ੍ਰਕਾਸ਼ਨ** :—ਅਵਤਾਰ ਗੋਂਦਾਰਾ ਨੇ ਬੈਰਨ ਪ੍ਰਿੰਟਿੰਗ ਪ੍ਰੈਸ ਜਲੰਧਰ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।


## ਸੰਪਾਦਕੀ

ਇਕ ਸੋਹਣਾ, ਖੁਸ਼ੀਆਂ-ਖੇੜਿਆਂ ਭਰਿਆ ਸਮਾਜ ਸਿਰਜਣ ਦੀ ਚਾਹ ਮਨੁੱ[illegible] ਵਿਚ ਸਦਾ ਹੀ ਰਹੀ ਹੈ। ਇਸਦੇ ਲਈ ਕੋਸ਼ਿਸ਼ਾਂ ਹੁੰਦੀਆਂ ਰਹੀਆਂ ਹਨ, ਪ੍ਰਾਪਤੀ[illegible] ਹੁੰਦੀਆਂ ਰਹੀਆਂ ਹਨ, ਨਿਰਾਸ਼ਤਾਵਾਂ ਵੀ ਪੱਲੇ ਪੈਂਦੀਆਂ ਰਹੀਆਂ ਹਨ, ਬਹੁਤ ਪੈ[illegible] ਤਹਿ ਵੀ ਕੀਤਾ ਹੈ, ਪਛਾੜਾਂ ਵੀ ਲਗਦੀਆਂ ਰਹੀਆਂ ਹਨ ਪਰ ਸਮੁੱਚੇ ਤੋਰ ਤੇ [illegible] ਦਿਸ਼ਾ ਵੱਲ ਮਨੁੱਖਤਾ ਦਾ ਮਾਰਚ ਜਾਰੀ ਰਹਿੰਦਾ ਹੈ। ਅਸਲ ਵਿਚ ਮਨੁੱਖ ਬ[illegible] ਗੁੰਝਲਦਾਰ ਪ੍ਰਾਣੀ ਹੈ ਅਤੇ ਮਨੁੱਖੀ ਸਮਾਜ ਓਦੂੰ ਵੀ ਵੱਧ ਗੁੰਝਲਦਾਰ। ਮਨੁੱਖ [illegible] ਮਾਨਸਿਕਤਾ, ਉਸਦੇ ਸੰਸਕਾਰ, ਸਭਿਆਚਾਰ, ਆਰਥਿਕਤਾ, ਰਾਜਨੀਤੀ ਆ[illegible] ਅਨੇਕਾਂ ਫੈਕਟਰ ਹਨ ਜੋ ਮਨੁੱਖਤਾ ਦੇ ਵਿਕਾਸ ਨੂੰ ਪ੍ਰਭਾਵਿਤ ਕਰਦੇ ਹਨ। ਅਗ[illegible] ਵਧੂ ਸ਼ਕਤੀਆਂ ਇਹਨਾਂ ਦੇ ਤੱਤ ਨੂੰ ਸਮਝ ਕੇ ਸਮਾਜ ਨੂੰ ਚੰਗੇਰੇ ਭਵਿੱਖ ਵੱਲ ਲਿਜਾ[illegible] ਲਈ ਕੋਸ਼ਿਸ਼ਾਂ ਕਰਦੀਆਂ ਹਨ। ਪਰ ਜਿਵੇਂ ਮਨੁੱਖ ਨੇ ਕੁਦਰਤੀ ਸ਼ਕਤੀਆਂ ਨੂੰ ਬਹੁ[illegible] ਹੱਦ ਤੀਕ ਕਾਬੂ ਕਰਕੇ ਆਪਣੀ ਜ਼ਿੰਦਗੀ ਨੂੰ ਬਿਹਤਰ ਬਣਾਇਆ ਹੈ ਉਵੇਂ [illegible] ਆਪਣੀਆਂ ਖੁਦ ਦੀਆਂ ਸਮਾਜਿਕ ਸ਼ਕਤੀਆਂ ਨੂੰ ਕਾਬੂ ਕਰਨ ਵਿਚ ਸਫਲ ਨ[illegible] ਹੋ ਸਕਿਆ। ਇਹ ਗੱਲ ਨਹੀਂ ਕਿ ਮਨੁੱਖ ਇਸਦੇ ਕਾਬਲ ਹੀ ਨਹੀਂ ਹੈ ਸਗੋਂ ਬ[illegible] ਵਾਰ ਇਹ ਸਮਾਜਿਕ ਸ਼ਕਤੀਆਂ ਦੀਆਂ ਲਗਾਮਾਂ ਫੜ ਕੇ ਇਤਿਹਾਸ ਦਾ ਸ਼ਾਹ ਸਵ[illegible] ਵੀ ਬਣਿਆ ਹੈ ਅਤੇ ਮਨੁੱਖੀ ਸਮਾਜ ਨੇ ਅਗਾਂਹ ਵੱਲ ਛੜੱਪੇ ਭਰੇ ਹਨ। ਪਰ ਕ[illegible] ਵਾਰ ਵਕਤ ਦਾ ਘੋੜਾ ਬੇਕਾਬੂ ਹੋ ਜਾਂਦਾ ਹੈ ਅਤੇ ਕੁਝ ਗਲਤ ਸ਼ਕਤੀਆਂ ਦਾ ਜ਼ੋ[illegible] ਮਨੁੱਖੀ ਸਮਾਜ ਨੂੰ ਖੱਡਾਂ ਵੱਲ ਲੈ ਤੁਰਦਾ ਹੈ। ਅਜਿਹੇ ਕਾਲੇ ਥਮਿਆਂ ਵਿਚ ਆਪਣੀ ਸੋਚ ਨੂੰ ਸਮਾਪਤ ਰੱਖਣਾ, ਚੰਗੇਰੇ ਭਵਿੱਖ ਦੀਆਂ ਉਮੀਦਾਂ ਨੂੰ ਕਾਇਮ ਰੱਖਣਾ ਅਤੇ ਉਹਨਾਂ ਲਈ ਕੋਸ਼ਿਸ਼ਾਂ ਕਰਨੀਆਂ ਕਾਫ਼ੀ ਔਖਾ ਕੰਮ ਹੁੰਦਾ ਹੈ। ਸਮੁੱਚੀ ਮਨੁੱਖਤਾ ਦੇ ਇਤਿਹਾਸ 20-30 ਜਾਂ 50 ਸਾਲ ਕੁਝ ਨਹੀਂ ਹੁੰਦੇ, ਚਾਹੇ ਇਕ ਮਨੁੱਖ ਲਈ ਏਨਾ ਸਮਾਂ ਸਾਰੀ ਜ਼ਿੰਦਗੀ ਹੋ ਸਕਦਾ ਹੈ। ਇਸੇ ਕਰਕੇ ਨਿੱਜ ਤੇ ਕੇਂਦਰਤ ਮਨੁੱਖ ਅਜਿਹੀਆਂ ਹਾਲਤਾਂ ਵਿਚ ਜਲਦੀ ਡੋਲ ਜਾਂਦਾ ਹੈ।

ਅੱਜ ਅਸੀਂ ਅਜਿਹੇ ਦੌਰ ਵਿਚੋਂ ਹੀ ਗੁਜ਼ਰ ਰਹੇ ਹਾਂ। ਪੰਜਾਬ ਅਤੇ ਪੰਜਾਬ ਤੋਂ ਬਾਹਰ ਸਾਰੇ ਉੱਤਰੀ ਭਾਰਤ ਵਿਚ 'ਫਿਰਕਾਪ੍ਰਸਤੀ ਦਾ ਜੋ ਦੌਰ ਚੱਲ ਰਿਹਾ ਹੈ ਉਹ ਕੋਈ ਲਿਖ ਕੇ ਦੱਸਣ ਦਾ ਮੁਹਤਾਜ ਨਹੀਂ। ਅਤੇ ਇਹ ਵੀ ਇਕ ਤੱਥ ਹੈ ਕਿ ਅਗਾਂਹ ਵਧੂ ਸ਼ਕਤੀਆਂ ਇਸ ਪਿਛਾਂਹ ਖਿੱਚੂ ਰੁਝਾਨ ਨੂੰ ਸਿੱਧੇ ਮੱਥੇ ਟਕਰਣ ਲਈ ਸਮਿਆਂ ਦੀਆਂ ਹਾਣੀ ਨਹੀਂ ਹੋ ਸਕੀਆਂ। ਪਰ ਇਸਦਾ ਮਤਲਬ ਇਹ ਨਹੀਂ ਲੈਣਾ ਚਾਹੀਦਾ ਕਿ ਸਮਾਜ ਦੇ ਅਗਾਂਹ ਵੱਲ ਵਿਕਾਸ ਵਲੋਂ ਹੀ ਸ਼ੰਕਾਮਈ ਹੋ ਕੇ ਬੇ[illegible] ਹੋਇਆ ਜਾਵੇ ਸਗੋਂ ਇਸ ਤੱਥ ਦੀ ਤਸਲੀਮ ਕਰਦੇ ਹੋਏ, ਇਸ ਵਰਤਾਰੇ ਦ[illegible] ਵਿਗਿਆਨਕ ਵਿਸ਼ਲੇਸ਼ਣ ਕਰਦੇ ਹੋਏ, ਨਵੀਆਂ ਵਿਧਾਂ ਘੜੀਆਂ ਜਾਣ। ਆਓ ਮਾਰੀ ਗਈ ਫ਼ਸਲ ਦੀ ਨਿਰਾਸ਼ਾ ਭੱਜਾ ਕੇ ਭਵਿੱਖ ਦੀ ਹਰਿਆਲੀ ਲਈ ਹੋਰ ਬੀਜ ਬੀਜੀਏ।

# ਇਹ ਤਾਂ ਜੀ ਵਿਗਿਆਨਕ ਗੱਲ ਹੈ

**ਰਾਜਪਾਲ ਸਿੰਘ**

ਕਿਸੇ ਅੰਧ ਵਿਸ਼ਵਾਸੀ ਵਿਚਾਰ ਖਿਲਾਫ ਗੱਲ ਕੀਤੀ ਜਾ ਰਹੀ ਹੋਵੇ ਤਾਂ ਉਸ ਵਿਚਾਰ ਜਾਂ ਰਸਮ ਨੂੰ ਜਾਇਜ਼ ਕਰਾਰ ਦੇਣ ਲਈ ਉਪਰੋਕਤ ਫਿਕਰਾ ਆਮ ਸੁਣਨ ਨੂੰ ਮਿਲਦਾ ਹੈ।

ਕੁਝ ਮਹੀਨੇ ਪਹਿਲਾਂ ਅਖਬਾਰ ਵਿਚ ਕਿਤੇ ਹਵਨ ਯੱਗ ਕੀਤੇ ਜਾਣ ਬਾਰੇ ਖਬਰ ਸੀ। ਉੱਥੇ ਕਈ ਟਨ ਲੱਕੜੀ, ਬਹੁਤ ਸਾਰਾ ਘਿਉ, ਚੰਦਨ, ਭੋਜਨ ਪਦਾਰਥ ਅਤੇ ਹੋਰ ਪਦਾਰਥ ਅਗਨੀ ਦੀ ਭੇਂਟ ਕਰਕੇ ਇਹ ਕਾਰਵਾਈ ਸੰਪੂਰਨ ਕੀਤੀ ਜਾਣੀ ਸੀ। ਇਸ ਕਾਰਵਾਈ ਦੇ ਫ਼ਜ਼ੂਲ ਹੋਣ ਅਤੇ ਬੇਲੋੜੀ ਬਰਬਾਦੀ ਬਾਰੇ ਗੱਲ ਚਲ ਰਹੀ ਸੀ ਤਾਂ ਵਿਚੋਂ ਇਕ ਸੱਜਣ ਬੋਲਿਆ ਕਿ ਇਹ ਤਾਂ ਜੀ ਵਿਗਿਆਨਕ ਗੱਲ ਹੈ। ਪੁੱਛਣ ਤੇ ਕਿ ਇਹਦੇ ਵਿਚ ਵਿਗਿਆਨਕ ਗੱਲ ਕੀ ਹੈ ਤਾਂ ਉਸ ਨੇ 'ਚਾਨਣਾ' ਪਾਇਆ, ''ਹਵਨ ਕਰਨ ਨਾਲ ਹਵਾ ਸ਼ੁੱਧ ਹੁੰਦੀ ਹੈ। ਥੋਨੂੰ ਪਤਾ ਹੀ ਹੈ ਅੱਜ ਕਲ ਪੋਲੂਸ਼ਨ ਦਾ ਮਸਲਾ ਕਿੱਡਾ ਵੱਡਾ ਹੈ। ਪੁਰਾਣੇ ਰਿਸ਼ੀ-ਮੁਨੀ ਸਭ ਕੁਝ ਜਾਣਦੇ ਸਨ। ਇਸੇ ਲਈ ਹਵਾ ਨੂੰ ਸ਼ੁੱਧ ਰੱਖਣ ਲਈ ਹਵਨ ਆਦਿ ਕਰਦੇ ਸਨ।''

ਵਿਗਿਆਨ ਦੇ ਅਜਿਹੇ 'ਪੈਰੋਕਾਰ' ਨੂੰ ਕੌਣ ਸਮਝਾਵੇ ਕਿ ਲੱਕੜ, ਘਿਉ ਆਦਿ ਬਲਣ ਨਾਲ ਤਾਂ ਕਾਰਬਨ ਡਾਇਆਕਸਾਈਡ ਅਤੇ ਕਾਰਬਨ ਮੋਨੋਆਕਸਾਈਡ ਵਰਗੀਆਂ ਜ਼ਹਿਰੀਆਂ ਗੈਸਾਂ ਹੀ ਪੈਦਾ ਹੋਣੀਆਂ ਹਨ, ਜਿਹੜੀਆਂ ਅੱਗੇ ਹੀ ਸਾਡੇ ਲਈ ਸਮੱਸਿਆ ਬਣੀਆਂ ਹੋਈਆਂ ਹਨ। ਕਾਰਬਨਿਕ ਪਦਾਰਥਾਂ ਦੇ ਬਲਣ ਨਾਲ ਪ੍ਰਦੂਸ਼ਣ ਹੀ ਹੋਵੇਗਾ। ਕੁਝ ਨਾ ਕੁਝ ਬਾਲੇ ਬਗੈਰ ਤਾਂ ਸਾਡਾ ਸਰ ਨਹੀਂ ਸਕਦਾ ਪਰ ਇਸ ਤਰ੍ਹਾਂ ਵਰਤੋਂ ਯੋਗ ਭੋਜਨ ਤੇ ਹੋਰ ਪਦਾਰਥ ਨੂੰ ਬਾਲ ਦੇਣਾ ਹਵਾ ਨੂੰ ਭਲਾ ਕਿਵੇਂ ਸਾਫ ਕਰ ਦੇਵੇਗਾ? ਵਿਗਿਆਨਕ ਗੱਲ ਤਾਂ ਇਹ ਹੈ ਕਿ ਇਸ ਤਰ੍ਹਾਂ ਦੀਆਂ ਕਾਰਵਾਈਆਂ ਵਿਚ ਨਾ ਸਿਰਫ ਸਮਾਂ, ਸ਼ਕਤੀ ਅਤੇ ਪਦਾਰਥ ਬਰਬਾਦ ਕੀਤੇ ਜਾਂਦੇ ਹਨ ਸਗੋਂ ਹਵਾ ਨੂੰ ਗੰਦੀ ਕਰਨ ਵਿਚ ਵੀ ਹਿੱਸਾ ਪਾਇਆ ਜਾਂਦਾ ਹੈ।

ਇਸੇ ਤਰ੍ਹਾਂ ਕਿਸੇ ਵੀ ਕਰਾਮਾਤੀ ਦਾਅਵੇ ਨੂੰ ਵਿਗਿਆਨਕ ਤੋਰ ਤੇ ਸਿੱਧ ਕਰਨ ਲਈ ਲਹਿਰਾਂ, ਤਰੰਗਾਂ ਜਾਂ ਕਿਰਣਾਂ ਨਿਕਲਣ ਦਾ 'ਸਿਧਾਂਤ' ਪੇਸ਼ ਕਰ ਦਿੱਤਾ ਜਾਂਦਾ ਹੈ। ਮਿਸਾਲ ਵਜੋਂ ਜਦ ਕਿਸੇ ਵਿਅਕਤੀ ਪਾਸ ਗੈਬੀ ਸ਼ਕਤੀ ਹੋਣ ਦਾ ਦਾਅਵਾ ਠੀਕ ਸਿੱਧ ਕਰਨਾ ਹੋਵੇ ਤਾਂ ਕਿਹਾ ਜਾਂਦਾ ਹੈ ਕਿ ਉਸ ਦੇ ਸਰੀਰ ਜਾਂ ਅੱਖਾਂ ਵਿਚੋਂ ਕਿਰਣਾਂ ਨਿਕਲੀਆਂ ਹਨ। ਸਾਧਾਰਣ ਆਦਮੀ ਏਨੇ ਨਾਲ ਚੁੱਪ ਕਰ ਜਾਂਦਾ ਹੈ। ਜਦ ਕਿ ਜੇ ਉਸ ਨੂੰ ਸੁਆਲ ਕੀਤਾ ਜਾਵੇ ਕਿ ਕਿਹੜੀਆਂ ਕਿਰਣਾਂ ਨਿਕਲੀਆਂ ਹਨ? ਉਸ ਵਿਅਕਤੀ ਵਿਚ ਕਿਸ ਵਿਧੀ ਨਾਲ ਪੈਦਾ ਹੁੰਦੀਆਂ ਹਨ? ਤਾਂ ਉਸ ਕੋਲ ਕੋਈ ਜਵਾਬ ਨਹੀਂ ਹੁੰਦਾ। ਅਸਲ ਵਿਚ ਉਨ੍ਹਾਂ ਨੇ ਬੱਸ ਐਨਾ ਸੁਣ ਰੱਖਿਆ ਹੁੰਦਾ ਕਿ ਕੁਝ ਕਿਰਣਾਂ ਜਾਂ ਤਰੰਗਾਂ ਹੁੰਦੀਆਂ ਹਨ ਜਿਹੜੀਆਂ ਦਿਸਦੀਆਂ ਨਹੀਂ ਪਰ ਦੂਰ ਪਈ ਵਸਤੂ ਤੇ ਅਸਰ ਕਰ ਦਿੰਦੀਆਂ ਹਨ ਅਤੇ ਉਹ ਕਿਰਣਾਂ ਸਬੰਧੀ ਇਸ 'ਗਿਆਨ' ਨੂੰ ਆਪਣੇ ਇਸ ਮਤਲਬ ਲਈ ਵਰਤ ਲੈਂਦੇ ਹਨ।

ਇਕ ਹੋਰ ਦਲੀਲ ਜਿਹੜੀ ਅੱਜ ਕਲ੍ਹ ਬੜੀ ਪ੍ਰਚਲਿਤ ਹੋਣੀ ਹੈ ਉਹ ਚੰਦ ਸੂਰਜ ਅਤੇ ਦੂਸਰੇ ਗ੍ਰਹਿਆਂ ਦੀ ਧਰਤੀ ਤੀਕ ਪਹੁੰਚਦੀ ਗਰੂਤਾ ਖਿੱਚ ਬਾਰੇ ਹੈ। ''ਚੰਦ ਸੂਰਜ ਦੀ ਖਿੱਚ ਨਾਲ ਤਾਂ ਸਮੁੰਦਰ ਤੇ ਪਾਣੀ ਵਿਚ ਵੀ ਉਤਰਾਅ ਚੜ੍ਹਾਅ (ਜਵਾਰ-ਭਾਟਾ) ਆ ਜਾਂਦੇ ਹਨ, ਮਨੁੱਖ ਤੇ ਇਸ ਦਾ ਅਸਰ ਕਿਉਂ ਨਹੀਂ ਹੁੰਦਾ? ਇਸ ਦਾ ਅਸਰ ਹੋਣਾ ਤਾਂ ਵਿਗਿਆਨਕ ਗੱਲ ਹੈ ਜੀ'' ਕਈ ਲੋਕ ਇਹ ਕਹਿ ਕੇ ਸਮਝਦੇ ਹਨ ਕਿ ਉਨ੍ਹਾਂ ਨੇ ਬੜੀ ਕੋਈ ਲਾਜਵਾਬ ਗੱਲ ਪੇਸ਼ ਕਰ ਦਿੱਤੀ ਹੈ। ਜਦ ਕਿ ਅਸਲ ਵਿਚ ਉਹਨਾਂ ਦੀ ਇਸ ਗੱਲ ਤੋਂ ਐਨਾ ਹੀ ਪਤਾ ਚਲਦਾ ਹੈ ਕਿ ਉਹਨਾਂ ਦਾ ਵਿਗਿਆਨ ਬਾਰੇ ਗਿਆਨ ਬਾਹਲਾ ਥੋੜ੍ਹਾ ਹੈ।

ਧਰਤੀ ਦੀ ਖਿੱਚ ਮੁਕਾਬਲੇ ਦੂਸਰੇ ਗ੍ਰਹਿਆਂ ਦੀ ਮਨੁੱਖ ਨੂੰ ਪੈਂਦੀ ਖਿੱਚ ਬਹੁਤ ਨਿਗੂਣੀ ਹੈ ਅਤੇ ਇਹ ਸਾਰੀ ਮਨੁੱਖ ਜਾਤੀ ਨੂੰ ਹਰ ਸਮੇਂ ਹੀ ਰਹਿੰਦੀ ਹੈ। ਸੋ ਇਸ ਦਾ ਇਕ ਵਿਅਕਤੀ ਵਿਸ਼ੇਸ਼ ਦੀ ਹੋਣੀ ਤੇ ਕੀ ਅਤੇ ਕਿਵੇਂ ਅਸਰ ਹੋ ਸਕਦਾ ਹੈ? ਵਿਗਿਆਨਕ ਤੌਰ ਤੇ ਸੋਚਿਆ ਇਹ ਕਿਵੇਂ ਹੋ ਸਕਦਾ ਹੈ ਕਿ ਇਕ ਵਿਅਕਤੀ ਰਾਮ ਸਿੰਘ ਨੂੰ ਤਾਂ ਮੰਗਲ ਜਾਂ ਬੁੱਧ ਗ੍ਰਹਿ ਦੁਖੀ ਕਰ ਛੱਡੇ ਅਤੇ ਉਸਦਾ ਗੁਆਂਢੀ ਸ਼ਾਮ ਸਿੰਘ ਉਸੇ ਅਸਮਾਨ ਥੱਲੇ ਮੌਜ ਕਰੇ। ਇਕ ਵਿਅਕਤੀ ਦੇ ਕਾਰੋਬਾਰ ਜਾਂ ਘਰੇਲੂ ਜੀਵਨ ਨੂੰ ਚੰਦ ਸੂਰਜ ਜਾਂ ਕੋਈ ਹੋਰ ਗ੍ਰਹਿ ਪ੍ਰਭਾਵਿਤ ਨਹੀਂ ਕਰ ਸਕਦਾ। ਗ੍ਰਹਿਆਂ ਦੀ ਚਾਲ ਵਿਚ ਗੜਬੜੀ ਦਾ ਜਦ ਕੋਈ ਅਸਰ

ਹੋਵੇਗਾ ਤਾਂ ਉਸ ਸਾਰੀ ਧਰਤੀ ਦੇ ਵਾਤਾਵਰਣ ਉੱਤੇ ਸਾਰੀ ਮਨੁੱਖ ਜਾਤੀ ਉੱਤੇ ਹੋਵੇਗਾ। ਇਉਂ ਨਹੀਂ ਹੁੰਦਾ ਕਿ ਕਿਸੇ ਨੂੰ ਵਪਾਰ ਵਿਚ ਘਾਟਾ ਪੈ ਗਿਆ ਜਾਂ ਘਰ ਦੇ 2 ਜੀਅ ਇਕੱਠੇ ਬਿਮਾਰ ਹੋ ਗਏ ਤਾਂ ਸ਼ਨੀ ਗ੍ਰਹਿ ਦਾ ਅਸਰ ਹੋ ਗਿਆ ਸਮਝ ਲਿਆ ਜਾਵੇ।

(ਜਿਥੋਂ ਤੱਕ ਸਮੁੰਦਰ ਦੇ ਪਾਣੀ ਦੇ ਉੱਪਰ ਉੱਠਣ ਦੀ ਵਿਆਖਿਆ ਹੈ ਉਹ ਇਹ ਹੈ ਕਿ ਬ੍ਰਹਿਮੰਡ ਵਿਚ ਹਰ ਸ਼ੈਅ ਦੂਸਰੀ ਸ਼ੈਅ ਨੂੰ ਆਪਣੇ ਵੱਲ ਖਿੱਚਦੀ ਹੈ ਅਤੇ ਇਹ ਖਿੱਚ ਉਹਨਾਂ ਵਸਤੂਆਂ ਦੇ ਭਾਰ ਦੇ ਸਿੱਧੇ ਅਨੁਪਾਤ ਵਿਚ ਅਤੇ ਉਹਨਾਂ ਵਿਚਲੀ ਦੂਰੀ ਦੇ ਉਲਟ ਅਨੁਪਾਤ ਵਿਚ ਹੁੰਦੀ ਹੈ ਭਾਵ ਜਿੰਨਾਂ ਦੋਹਾਂ ਵਸਤੂਆਂ ਦਾ ਭਾਰ ਵੱਧ ਹੋਵੇਗਾ ਓਨੀ ਉਹਨਾਂ ਵਿਚਕਾਰ ਆਪਸੀ ਖਿੱਚ ਵੱਧ ਹੋਵੇਗੀ ਅਤੇ ਜਿਵੇਂ ਜਿਵੇਂ ਉਹਨਾਂ ਵਿਚਕਾਰ ਦੂਰੀ ਵਧਦੀ ਜਾਵੇਗੀ ਉਵੇਂ ਉਵੇਂ ਉਹਨਾਂ ਦੀ ਆਪਸੀ ਖਿੱਚ ਘਟਦੀ ਜਾਵੇਗੀ। ਧਰਤੀ ਸਾਡੇ ਬਹੁਤ ਨੇੜੇ ਹੋਣ ਕਰਕੇ ਇਸ ਦੀ ਖਿੱਚ ਤਾਂ ਹਰ ਛੋਟੀ ਵੱਡੀ ਵਸਤੂ ਤੇ ਅਨੁਭਵ ਹੁੰਦੀ ਹੈ। ਪ੍ਰੰਤੂ ਚੰਨ ਸੂਰਜ ਦੀ ਖਿੱਚ ਤਾਂ ਸਮੁੰਦਰ ਵਰਗੇ ਵੱਡੇ ਅਕਾਰਾਂ ਦੇ ਮੁਆਮਲੇ ਵਿਚ ਹੀ ਅਸਰ ਅੰਦਾਜ਼ ਹੁੰਦੀ ਹੈ। ਸਮੁੰਦਰ ਦਾ ਪਾਣੀ ਖਰਬਾਂ ਟਨ ਹੈ ਜਿਸ ਕਰਕੇ ਚੰਨ ਅਤੇ ਸਮੁੰਦਰ ਦੀ ਆਪਸੀ ਖਿੱਚ ਬਹੁਤ ਬਣ ਜਾਂਦੀ ਹੈ ਅਤੇ ਸਮੁੰਦਰ ਦੇ ਪਾਣੀ ਵਿਚ ਉਤਰਾਅ ਚੜ੍ਹਾਅ ਆਉਂਦੇ ਹਨ। ਇਸ ਦੇ ਮੁਕਾਬਲੇ ਪਿੰਡ ਦੇ ਛੱਪੜ ਵਿਚ ਜਵਾਰ ਭਾਟੇ ਨਹੀਂ ਆਉਂਦੇ ਕਿਉਂਕਿ ਉਸ ਦਾ ਪਾਣੀ ਥੋੜ੍ਹਾ ਹੁੰਦਾ ਹੈ ਅਤੇ ਚੰਨ ਸੂਰਜ ਦੀ ਉਸ ਤੇ ਖਿੱਚ ਦੀ ਮਾਤਰਾ ਨਿਗੂਣੀ ਹੁੰਦੀ ਹੈ।)

ਇਸੇ ਤਰ੍ਹਾਂ ਵਰਤ ਰੱਖਣ ਬਾਰੇ ਵੀ ਆਮ ਕਿਹਾ ਜਾਂਦਾ ਹੈ ਕਿ ਇਹ ਤਾਂ ਵਿਗਿਆਨਕ ਗੱਲ ਹੈ ਇਸ ਨਾਲ ਪੇਟ ਠੀਕ ਰਹਿੰਦਾ ਹੈ। ਜਦ ਕਿ ਅਸਲ ਵਿਚ ਸਾਰਾ ਦਿਨ ਖਾਲੀ ਪੇਟ ਰਹਿਣਾ ਅਤੇ ਫਿਰ ਇਕ ਦਮ ਪੇਟ ਵਿਚ ਭੋਜਨ ਠੂਸ ਲੈਣਾ ਡਾਕਟਰੀ ਨੁਕਤਾ ਨਜ਼ਰ ਤੋਂ ਕਿਵੇਂ ਵੀ ਠੀਕ ਨਹੀਂ ਹੈ। ਲੋੜ ਅਨੁਸਾਰ ਕੋਈ ਵਿਅਕਤੀ ਆਪਣੀ ਖੁਰਾਕ ਹਲਕੀ ਜਾਂ ਘੱਟ ਵੱਧ ਕਰ ਸਕਦਾ ਹੈ ਪਰ ਵਰਤ ਰੱਖਣਾ ਵਿਗਿਆਨਕ ਗੱਲ ਨਹੀਂ ਹੈ।

ਇਹ ਤਾਂ ਦੋ ਚਾਰ ਆਮ ਜਿਹੀਆਂ ਉਦਾਹਰਣਾਂ ਹਨ। ਇਸੇ ਤਰ੍ਹਾਂ ਹੋਰ ਬਹੁਤ ਸਾਰੇ ਅੰਧ ਵਿਸ਼ਵਾਸਾਂ ਨੂੰ ਵਿਗਿਆਨਕ ਤੌਰ ਤੇ ਦਰੁਸਤ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਥੋਂ ਤੀਕ ਕਿ ਸਮੁੱਚੀ ਅਧਿਆਤਮਵਾਦੀ ਫਿਲਾਸਫੀ ਨੂੰ ਠੀਕ ਦਰਸਾਉਣ ਲਈ ਵਿਗਿਆਨ ਦੀਆਂ ਉਚੇਰੀ ਪੱਧਰ ਦੀਆਂ ਖੋਜਾਂ ਨਾਲ ਜੋੜ ਕੇ ਦਲੀਲਾਂ ਦਾ ਤਾਣਾ ਬਾਣਾ ਬੁਣਿਆ ਜਾਂਦਾ ਹੈ। ਅਜਿਹੀਆਂ ਜਾਅਲੀ ਵਿਗਿਆਨਕ ਵਿਆਖਿਆਵਾਂ ਤੋਂ ਸਾਨੂੰ ਸੁਚੇਤ ਰਹਿਣਾ ਚਾਹੀਦਾ ਹੈ ਅਤੇ ਕਿਸੇ ਭੰਬਲਭੂਸੇ ਵਿਚ ਨਹੀਂ ਪੈਣਾ ਚਾਹੀਦਾ।

ਇਕ ਗੱਲ ਧਿਆਨ ਦੇਣ ਯੋਗ ਹੈ ਕਿ ਅਜਿਹੇ ਦਾਅਵੇ ਇਕ ਹੋਰ ਵੀ ਮਹੱਤਵਪੂਰਣ ਹਾਂ ਪੱਖ ਨੂੰ ਸਾਹਮਣੇ ਲਿਆਉਂਦੇ ਹਨ, ਉਹ ਇਹ ਕਿ ਅਜੋਕੇ ਸਮੇਂ ਵਿਚ ਸਿਧਾਂਤਕ ਤੌਰ ਤੇ ਵਿਗਿਆਨ ਮਨੁੱਖੀ ਸੋਚ ਦੀਆਂ ਦੂਸਰੀਆਂ ਪ੍ਰਣਾਲੀਆਂ ਤੇ ਜਿੱਤ ਪ੍ਰਾਪਤ ਕਰ ਚੁੱਕਾ ਹੈ। ਇਸੇ ਕਰਕੇ ਕਰਾਮਾਤੀ ਜਾਂ ਅੰਧਵਿਸ਼ਵਾਸੀ ਗੱਲਾਂ ਨੂੰ ਪ੍ਰਚਾਰਨ ਵਾਲੇ ਲੋਕਾਂ ਦੀ ਵੀ ਇਹ ਮਜ਼ਬੂਰੀ ਬਣ ਜਾਂਦੀ ਹੈ ਕਿ ਉਹ ਆਪਣੇ ਦਾਅਵਿਆਂ ਨੂੰ ਵਿਗਿਆਨਕ ਤੌਰ ਤੇ ਠੀਕ ਸਿੱਧ ਕਰਨ ਲਈ ਦਲੀਲਾਂ ਘੜਨ।

**ਕਾਵਿ-ਵਿਅੰਗ**

## ਕਾਹਦੀਆਂ ਵਧਾਈਆਂ ?
## ਨਵੇਂ ਸਾਲ ਦੀਆਂ !

ਡੁੱਲ੍ਹਦਾ ਖ਼ੂਨ ਹੈ ਨਿੱਤ ਬੇ-ਦੋਸ਼ੀਆਂ ਦਾ, ਗੱਡੀਆਂ ਥਾਂ-ਥਾਂ ਦੇ ਉੱਤੇ ਫਾਹੀਆਂ ਵੇ।
ਕੱਲ੍ਹ ਬਾਵੇ ਕੀ ਬੰਤੋ ਦੀ ਪੱਤ ਲੁੱਟੀ, ਰਲ ਚੌਂਕੀ ਦਿਆਂ ਸਭ ਸਿਪਾਹੀਆਂ ਵੇ।
ਬਿਨਾਂ ਰੋਟੀ ਤੋਂ ਵਿਲਕਦੇ ਬਾਲ ਸਾਡੇ, ਪਿਚਕੇ ਜਿਸ ਤੇ ਅੱਖਾਂ ਪਥਰਾਈਆਂ ਵੇ।
ਕਿਹੜੇ ਮੂੰਹੋਂ ਦਿਆਂ ਤੈਨੂੰ ਸੱਜਣਾਂ ਮੈਂ, ਨਵੇਂ ਸਾਲ ਦੀਆਂ ਦੱਸ ਵਧਾਈਆਂ ਵੇ ?

—ਬਲਦੇਵ ਸਿੰਘ ਆਜ਼ਾਦ



# ਲੋਕ ਭਰਮ

### ਜਨੌਰਾਂ ਬਾਬਤ

**ਪ੍ਰਿੰ: ਤੇਜਾ ਸਿੰਘ**

ਪ੍ਰਿੰਸੀਪਲ ਤੇਜਾ ਸਿੰਘ ਪੰਜਾਬੀ ਦੇ ਉੱਘੇ ਵਾਰਤਕ ਲੇਖਕ ਹੋਏ ਹਨ। ਉਹਨਾਂ ਦਾ ਅੱਗੇ ਦਿੱਤਾ ਜਾ ਰਿਹਾ ਲੇਖ ਪੰਜਾਬੀ ਸਭਿਆਚਾਰ ਵਿਚ ਜਾਨਵਰਾਂ ਬਾਬਤ ਪ੍ਰਚਲਿਤ ਵਹਿਮਾਂ ਭਰਮਾਂ ਬਾਰੇ ਹੈ। ਲੇਖ ਮੁੱਖ ਖੇਤਰ ਪੰਜਾਬੀ ਸਭਿਆਚਾਰ ਬਾਰੇ ਜਾਣਕਾਰੀ ਦੇਣ ਦਾ ਹੋਣ ਕਰਕੇ ਇਸ ਵਿਚ ਮੁੱਖ ਜ਼ੋਰ ਆਮ ਪ੍ਰਚਲਿਤ ਭਰਮਾਂ ਦਾ ਵੇਰਵਾ ਦੇਣ ਤੇ ਹੀ ਹੈ। ਪ੍ਰੰਤੂ ਇਸ ਦੇ ਨਾਲ ਨਾਲ ਵਿਦਵਾਨ ਲੇਖਕ ਨੇ ਵੱਖ-ਵੱਖ ਜਾਨਵਰਾਂ ਸਬੰਧੀ ਵਹਿਮ ਕਿਵੇਂ ਪ੍ਰਚਲਿਤ ਹੋਏ ਇਸ ਵੱਲ ਇਸ਼ਾਰੇ ਵੀ ਕੀਤੇ ਹਨ ਇਸ ਲਈ ਅਸੀਂ ਵੀ ਇਸ ਨੂੰ ਪਾਠਕਾਂ ਦੀ ਦਿਲਚਸਪੀ ਅਤੇ ਜਾਣਕਾਰੀ ਲਈ ਪ੍ਰਕਾਸ਼ਿਤ ਕਰ ਰਹੇ ਹਾਂ। **—ਸੰਪਾਦਕ**

---

ਵਹਿਮ ਦੀ ਬੁਨਿਆਦ ਡਰ ਹੈ। ਕੁਦਰਤ ਦੀ ਤਾਕਤ ਮਨੁੱਖ ਦੇ ਮੁਕਾਬਲੇ ਵਿਚ ਬਹੁਤ ਜ਼ਿਆਦਾ ਹੈ। ਹੁਣ ਭਾਵੇਂ ਸਾਇੰਸ ਦੀ ਤਰੱਕੀ ਨਾਲ ਮਨੁੱਖ ਨੇ ਕੁਦਰਤ ਉੱਤੇ ਕਾਬੂ ਪਾਉਣ ਦੀ ਕੋਸ਼ਿਸ ਕੀਤੀ ਹੈ, ਪਰ ਅਜੇ ਵੀ ਕੁਦਰਤ ਦੀਆਂ ਤਾਕਤਾਂ ਮਨੁੱਖ ਦੀ ਵਿਤ ਤੋਂ ਬਹੁਤ ਕੁਝ ਬਾਹਰ ਹਨ। ਇਸ ਲਈ ਮਨੁੱਖ ਦਾ ਡਰ ਬਹੁਤ ਘਟਿਆ ਨਹੀਂ। ਜਿਥੇ ਅਜੇ ਵਿਦਿਆ ਨੇ ਅਸਰ ਨਹੀਂ ਕੀਤਾ ਉਸ ਤਬਕੇ ਵਿਚ ਤਾਂ ਸਗੋਂ ਸਾਇੰਸ ਦੇ ਚਮਤਕਾਰੀਆਂ ਨੇ ਲੋਕਾਂ ਵਿਚ ਕੁਦਰਤ ਬਾਬਤ ਹੈਰਾਨੀ ਤੇ ਡਰ ਬਹੁਤ ਵਧਾ ਦਿੱਤਾ ਹੈ। ਜਿਥੇ ਅਗੇ ਅਸਮਾਨੀ ਬਿਜਲੀ ਕੋਲੋਂ ਡਰਦੇ ਸਨ, ਹੁਣ ਤਾਰਾਂ ਰਾਹੀਂ ਘਰੋਂ-ਘਰੀ ਪਹੁੰਚੀ ਹੋਈ ਬਿਜਲੀ ਨੇ ਇਸ ਡਰ ਵਿਚ ਹੋਰ ਵਾਧਾ ਕਰ ਦਿੱਤਾ ਹੈ।

ਜਿਹੜੇ ਵਹਿਮ ਲੋਕਾਂ ਵਿਚ ਪ੍ਰਚਲਤ ਹਨ ਉਹ ਢੇਰ ਪੁਰਾਣੇ ਹਨ। ਉਹ ਓਦੋਂ ਤੋਂ ਸ਼ੁਰੂ ਹੋਏ ਜਦੋਂ ਮਨੁੱਖ ਚੱਪੇ ਚੱਪੇ ਤੇ ਡਰਦਾ ਸੀ, ਜਦੋਂ ਸਾਧਾਰਨ ਹਨੇਰਾ ਖਾਣ ਨੂੰ ਪੈਂਦਾ ਸੀ, ਪੱਤਰ ਹਿੱਲੇ ਤਾਂ ਦਿਲ ਦਹਿਲ ਜਾਂਦਾ ਸੀ। ਮਨੁੱਖ ਨੂੰ ਚਾਰੇ ਪਾਸੇ ਵੈਰੀ-ਤਾਕਤਾਂ ਦਿਸਦੀਆਂ ਸਨ। ਜਿਹਨਾਂ ਨੂੰ ਉਹ ਰੱਬੀ ਤਾਕਤਾਂ ਮੰਨਦਾ ਸੀ, ਉਹ ਵੀ ਭੈ ਦੇਣ ਵਾਲੀਆਂ, ਕੁਰੱਖਤ, ਡਰਾਉਣੀ ਸ਼ਕਲ ਵਾਲੀਆਂ ਤੇ ਨਿੱਕੀ ਨਿੱਕੀ ਭੁੱਲ ਤੋਂ ਖਿੱਝ ਕੇ ਸਖਤ ਤੋਂ ਸਖਤ ਸਜ਼ਾਵਾਂ ਦੇਣ ਵਾਲੀਆਂ ਸਨ। ਉਹ ਰੱਬੀ ਤਾਕਤਾਂ ਮਨੁੱਖ ਤੋਂ ਦੂਰ ਨਹੀਂ ਸਨ ਰਹਿੰਦੀਆਂ—ਦਰੱਖਤਾਂ, ਝਾੜੀਆਂ ਵਿਚ, ਨਦੀ ਨਾਲਿਆਂ ਵਿਚ, ਹਵਾ ਦੇ ਫਰਾਟਿਆਂ ਵਿਚ ਸਾਂ ਸਾਂ ਕਰਦੀਆਂ ਸੁਣਾਈ ਦੇਂਦੀਆਂ ਸਨ। ਕਦੀ ਕਦੀ ਮਨੁੱਖ ਦੀ ਸ਼ਕਲ ਵਿਚ, ਜਾਂ ਬਿੱਲੀ ਕੁਤੇ ਜਾਂ ਕਾਂ ਦੀ ਸ਼ਕਲ ਵਿਚ ਆਲੇ ਦੁਆਲੇ ਹੁੰਦੀਆਂ ਸਨ। ਮਨੁੱਖ ਸ਼ਰੇਣੀ ਤੇ ਜਨੌਰ ਸ਼ਰੇਣੀ ਵਿਚ ਫਰਕ ਨਹੀਂ ਸੀ ਦਿਸਦਾ। ਇਲਮ ਤੇ ਵਿਚਾਰ ਦਾ ਘਾਟਾ ਹੋਣ ਕਰਕੇ ਉਂਞ ਵੀ ਬਹੁਤ ਫਰਕ ਨਹੀਂ ਸੀ। ਪਰ ਆਵਾਗੌਣ ਦੇ ਖਿਆਲ ਨੇ ਜਨੌਰਾਂ ਤੇ ਮਨੁੱਖਾਂ ਨੂੰ ਇਕੱਠਾ ਕਰ ਦਸਿਆ ਸੀ। ਕੀ ਪਤਾ ਹੈ ਜਿਹੜੀ ਬਿੱਲੀ ਸਾਡੇ ਚੌਕੇ ਵਿਚ ਮੂੰਹ ਮਾਰ ਰਹੀ ਹੈ, ਸਾਡੀ ਮਾਸੀ ਹੀ ਹੋਵੇ, ਅਰਥਾਤ ਸਾਡੀ ਮਾਸੀ ਦੀ ਰੂਹ ਉਸ ਵਿਚ ਕੰਮ ਕਰਦੀ ਹੋਵੇ।

ਜਦ ਦੋ ਬਿੱਲੀਆਂ ਆਪੋ ਵਿਚ ਘੂਰ ਘੂਰ ਕੇ ਵੇਖਦੀਆਂ ਤੇ ਫਿਰ ਹਥੋਪਾਈ ਕਰਦੀਆਂ ਮਿਆਂਕਦੀਆਂ ਹਨ ਤਾਂ ਹੂ-ਬਹੂ ਸਾਡੇ ਗੁਆਂਢੀਆਂ ਵਾਂਗ ਕਰਦੀਆਂ ਹਨ। ਫੇਰ ਅਸੀਂ ਵੇਖਦੇ ਹਾਂ ਕਿ ਹੋਰ ਕੋਈ ਜਨੌਰ ਨਿੱਛ ਨਹੀਂ ਮਾਰਦਾ, ਪਰ ਬਿੱਲੀ ਦੀ ਨਿੱਛ ਆਦਮੀ ਵਰਗੀ ਹੁੰਦੀ ਹੈ। ਇਸ ਲਈ 'ਬਿੱਲੀ ਨਿੱਛ ਗਈ' ਦਾ ਉਹੀ ਅਸਰ ਮੰਨਿਆ ਜਾਂਦਾ ਹੈ ਜੋ ਆਦਮੀ ਦੇ ਨਿੱਛਣ ਦਾ।

ਲੋਕਾਂ ਦੀ ਰਹਿਣੀ ਬਹਿਣੀ ਜਨੌਰਾਂ ਤੋਂ ਦੂਰ ਨਹੀਂ ਸੀ ਹੁੰਦੀ। ਅਜੇ ਮੁਹੱਜ਼ਬ ਜ਼ਿੰਦਗੀ ਵਾਲੇ ਬਰੀਕ ਬਰੀਕ ਕਸਬ ਸ਼ੁਰੂ ਨਹੀਂ ਸੀ ਹੋਏ। ਆਮ ਤੌਰ ਤੇ ਲੋਕੀਂ ਸ਼ਿਕਾਰ ਕਰ ਕੇ ਪੇਟ ਭਰਦੇ ਸਨ। ਕਪੜੇ ਵੀ ਜਨੌਰਾਂ ਦੀਆਂ ਖੱਲਾਂ ਦੇ ਪਾਉਂਦੇ ਸਨ। ਬਹੁਤ ਕਰਕੇ ਆਪਣੇ ਪਿੰਡਾਂ ਵਿਚ ਹੀ ਰਹਿੰਦੇ ਸਨ। ਸਫਰ ਘਟ ਕਰਦੇ ਸਨ, ਕਿਉਂਕਿ ਔਖਾ ਤੇ ਡਰਾਉਣਾ ਹੁੰਦਾ ਸੀ। ਇਸ ਵਿਚ ਡਰ ਮਨੁੱਖ ਵਲੋਂ ਇਕੱਠਾ ਨਹੀਂ ਸੀ ਹੁੰਦਾ ਜਿਤਨਾ ਗਿੱਦੜ, ਸ਼ੀਹ, ਰਿੱਛ ਜਾਂ ਸੱਪ ਤੋਂ ਹੁੰਦਾ ਸੀ। ਇਸ ਇਸ ਲਈ ਬਹੁਤ ਸਾਰੇ ਵਹਿਮ ਇਹਨਾਂ ਜਨੌਰਾਂ ਨੂੰ ਪੈਂਡੇ ਪਿਆਂ ਮਿਲ ਪੈਣ ਨਾਲ ਸੰਬੰਧ ਰਖਦੇ ਹਨ। ਮਨੁੱਖ ਸਭ ਤੋਂ ਪਹਿਲਾਂ ਕੁੱਤੇ ਦਾ ਸਾਥੀ ਬਣਿਆ। ਸ਼ਿਕਾਰ ਵਿਚ ਇਸ ਦੀ ਲੋੜ ਪੈਂਦੀ ਸੀ। ਸਫਰ ਵਿਚ ਵੀ ਇਹ ਵੈਰੀਆਂ ਦਾ ਟਾਕਰਾ ਕਰਦਾ ਤੇ ਖੂਨੀ ਜ਼ਨੌਰਾਂ ਦੇ ਮਾਰਨ ਵਿਚ ਸਹਾਇਤਾ ਦਿੰਦਾ ਸੀ। ਤੇਜ਼ ਵੀ ਚੋਖਾ ਤੇ ਖ਼ਤਰਨਾਕ ਵੀ ਨਹੀਂ ਸੀ ਇਸ ਦੀ ਕਦਰ ਖਾਸ ਕਰਕੇ

ਇਸ ਲਈ ਕੀਤੀ ਜਾਂਦੀ ਸੀ। ਇਸੇ ਲਈ ਜਦ ਘਰ ਵਿਚ ਕਿਸੇ ਨੂੰ ਮਾਤਾ ਨਿਕਲੀ ਹੋਵੇ ਤਾਂ ਕਾਲੇ ਕੁੱਤੇ ਦੀ ਖੂਬ ਕਦਰ ਹੁੰਦੀ ਹੈ। ਕਹਿੰਦੇ ਨੇ ਕਿ ਕੁੱਤੇ ਨੂੰ ਜਿੰਨ ਭੂਤ ਤੇ ਹੋਰ ਅਗੰਮੀ ਹਸਤੀਆਂ ਦਿਸ ਪੈਂਦੀਆਂ ਹਨ ਜਿਹਨਾਂ ਨੂੰ ਵੇਖ ਕੇ ਉਹ ਅੜ੍ਹਕਦਾ ਹੈ। ਜਦ ਕੁੱਤਾ ਚੁਪ-ਚੁਪਾਤਾ ਪਿਠ ਭਾਰ ਲੱਤਾਂ ਉਤਾਂਹ ਕਰ ਲੇਟਿਆ ਵੇਖੋ ਤਾਂ ਸਮਝੋ ਕਿ ਕੋਈ ਬਲਾ ਨਾਜ਼ਲ ਹੋਣ ਵਾਲੀ ਹੈ, ਜਿਸ ਨੂੰ ਉਹ ਲੱਤਾਂ ਨਾਲ ਰੋਕ ਰਿਹਾ ਹੈ ਜਾਂ ਰੋਕਣ ਲਈ ਦੁਆ ਕਰ ਰਿਹਾ ਹੈ। ਜੇ ਕੁੱਤਾ ਤੁਹਾਨੂੰ ਕੰਮ ਕਰਦਿਆਂ ਵੇਖ ਕੇ ਕੰਨ ਮਾਰੇ ਜਾਂ ਸਿਰ ਹਿਲਾਏ ਤਾਂ ਸਮਝੋ ਕਿ ਤੁਹਾਨੂੰ ਕੰਮ ਕਰਨੋਂ ਵਰਜ ਰਿਹਾ ਹੈ, ਕੰਮ ਵਿਗੜ ਜਾਏਗਾ। ਵਾਉ ਨੂੰ ਕੁੱਤਾ ਭੌਂਕੇ ਤਾਂ ਸਮਝੋ ਕਿਸੇ ਦੀ ਮੌਤ ਦਿਸ ਰਹੀ ਹੈ।

ਬਹੁਤ ਸਾਰੇ ਵਹਿਮ ਸ਼ਗਨਾਂ-ਅਪਸ਼ਨਾਂ ਦੇ ਹਨ, ਜਿਹਨਾਂ ਸਬੰਧ ਸਫ਼ਰ ਨਾਲ ਖਾਸ ਹੈ। ਪੁਰਾਣੇ ਵਕਤਾਂ ਵਿਚ ਰੇਲਾਂ ਨਹੀਂ ਸਨ, ਨਾ ਕੋਈ ਸਾਫ ਪੱਧਰੀਆਂ ਸੜਕਾਂ ਸਨ। ਇਸ ਲਈ ਸਫਰ ਬਹੁਤ ਖਤਰਨਾਕ ਹੁੰਦਾ ਸੀ। ਚਲਣ ਲਗਿਆਂ ਹਜ਼ਾਰਾਂ ਤਰ੍ਹਾਂ ਦੀਆਂ ਚੌਕਸੀਆਂ ਕਰਨੀਆਂ ਪੈਂਦੀਆਂ ਸਨ। ਸੱਜੇ ਖੱਬੇ ਤੱਕ ਕੇ ਤੁਰਨਾ ਪੈਂਦਾ ਸੀ। ਜੇ ਗਧੇ ਖੱਬੇ ਪਾਸੇ ਹੀਂਗੇ, ਜਾਂ ਭਾਰ ਨਾਲ ਲੱਦਿਆ ਮਿਲੇ ਤਾਂ ਚੰਗਾ। ਜੇ ਤਿੱਤਰ ਖੱਬੇ ਪਾਸੇ ਬੋਲੇ ਤਾਂ ਮਾੜਾ। ਜੇ ਹਿਰਨਾਂ ਦੀ ਡਾਰ ਖਬੇ ਜਾਂਦੀ ਮਿਲੇ ਤਾਂ ਮਾੜੀ। ਗਿਦੜ ਸਜਿਓਂ ਦਿਸੇ ਤਾਂ ਚੰਗਾ, ਦੋ ਮਿਲਣ ਤਾਂ ਹੋਰ ਵੀ ਚੰਗੇ। ਕਈ ਵਹਿਮ ਸ਼ਿਕਾਰੀ ਲੋਕਾਂ ਦੇ ਵੀ ਹਨ। ਕਹਿੰਦੇ ਹਨ ਕਿ ਜਨੌਰਾਂ ਵਿਚੋਂ ਸਭ ਤੋਂ ਪਹਿਲਾਂ ਘੋੜਾ ਪੈਦਾ ਹੋਇਆ ਫੇਰ ਹਾਥੀ। ਇਸ ਲਈ ਇਹਨਾਂ ਤੋਂ ਕੋਈ ਬਦਸ਼ਗਨੀ ਨਹੀਂ ਮੰਨਦੇ। ਇਹ ਆਪਣੇ ਮਾਲਕ ਨੂੰ ਅਗੇਤਰੇ ਹੀ ਖਤਰੇ ਦਾ ਪਤਾ ਦੇ ਦਿੰਦੇ ਹਨ। ਜੇ ਘੋੜਾ ਨਚਦਾ ਟਪਦਾ ਮਿਲੇ ਤਾਂ ਬਹੁਤ ਚੰਗਾ ਮੰਨਦੇ ਹਨ। ਘੋੜਾ ਖਰੀਦਣ ਜਾਈਏ ਤਾਂ ਇਹ ਕੰਨ ਸਿਰ ਹਿਲਾ ਕੇ ਜਾਂ ਖੁਰ ਮਾਰ ਦਸ ਦਿੰਦਾ ਹੈ ਕਿ ਸੌਦਾ ਚੰਗਾ ਹੈ ਜਾਂ ਮੰਦਾ। (ਇਹ ਸਮਝਿਆ ਜਾਂਦਾ ਹੈ)

ਕਈ ਗਲਾਂ ਵਿਚ ਘੋੜੇ ਨੂੰ ਗਾਂ ਤੋਂ ਵੀ ਅਗੇ ਮੰਨਿਆ ਜਾਂਦਾ ਹੈ। ਜਦ ਕਿਸੇ ਧਾਤ ਦਾ ਨਵਾਂ ਭਾਂਡਾ ਚੌਂਕੇ ਵਿਚ ਵਰਤਣ ਲਗਦੇ ਹਨ ਤਾਂ ਪਹਿਲਾਂ ਘੋੜੀ ਨੂੰ ਸੁੰਘਾ ਲੈਂਦੇ ਹਨ, ਕਿਉਂਕਿ ਲੁਹਾਰਾਂ ਠਠਿਆਰਾਂ ਦੇ ਹਥੋਂ ਬਣਿਆ ਭਾਂਡਾ ਅਪਵਿਤ੍ਰ ਮਲੂਮ ਹੁੰਦਾ ਹੈ। ਇਹ ਲੋਕ ਸੂਦਰ ਜੋ ਹੋਏ! ਘੋੜੀ ਨੂੰ ਸੁੰਘਾਣ ਦੀ ਥਾਂ ਗਾਂ ਨੂੰ ਕਿਉਂ ਨਹੀਂ ਸੁੰਘਾ ਲੈਂਦੇ? ਇਹ ਕਾਰਨ ਮਲੂਮ ਹੁੰਦਾ ਹੈ ਕਿ ਸਾਰਿਆਂ ਜਨੌਰਾਂ ਵਿਚੋਂ ਘੋੜਾ ਖਾਣ ਲਗਿਆਂ ਮੂੰਹ ਬਹੁਤ ਸੁਥਰਾ ਰਖਦਾ ਹੈ। ਪਸ਼ੂ ਖਰੀਦਣ ਲਗਿਆਂ ਜੇ ਫੋਸੀ ਕਰ ਦੇਵੇ ਤਾਂ ਸੌਦਾ ਚੰਗਾ ਹੈ, ਢਿਲ ਨਾ ਕਰੋ। ਜੇ ਮੂਤ ਦੇਵੇ ਤਾਂ ਦਫ਼ਾ ਕਰੋ, ਲੈਣ ਦਾ ਨਾ ਲਓ। ਜੇ ਮਹਿੰ ਅਰੜਾਵੇ, ਤਾਂ ਚੰਗੀ ਹੈ, ਤੁਹਾਨੂੰ ਸੱਦਦੀ ਹੈ।

ਰਾਹ ਪੈਂਦੇ ਦੀਆਂ ਔਖਿਆਈਆਂ ਵਿਚੋਂ ਸੱਪ ਦਾ ਡਰ ਵੀ ਹੈ। ਜੇ ਸੱਪ ਮਿਲੇ ਤਾਂ ਛੇਤੀ ਸਿਰ ਫੇਹ ਦਿਓ, ਨਹੀਂ ਤਾਂ ਜੇ ਬਚ ਕੇ ਨਿਕਲ ਗਿਆ ਤਾਂ ਬਦ-ਸ਼ਗਨੀ ਹੋ ਜਾਊ। ਸੱਪ ਮਨੁੱਖ ਦਾ ਸਦਾ ਤੋਂ ਵੈਰੀ ਰਿਹਾ ਹੈ। ਕ੍ਰਿਸ਼ਨ ਵਰਗੇ ਅਵਤਾਰਾਂ ਨੂੰ ਏਸ ਦਾ ਟਾਕਰਾ ਕਰਨਾ ਪਿਆ। ਪਰ ਮਨੁੱਖ ਸਦਾ ਸੱਪ ਤੋਂ ਡਰਦਾ ਆਇਆ ਹੈ, ਕਿਉਂਕਿ ਸੱਪ ਵਿਚ ਇਕ ਅਗੰਮੀ ਤਾਕਤ ਵਰਤ ਰਹੀ ਦਿਸਦੀ ਹੈ। ਕਈਆਂ ਨੇ ਤਾਂ ਇਸ ਨੂੰ ਅਵਤਾਰ ਮੰਨਿਆ ਹੈ। ਕਈਆਂ ਨੇ ਸ਼ੇਸ਼ਨਾਗ ਦੇ ਰੂਪ ਵਿਚ ਇਸ ਨੂੰ ਰਬ ਮੰਨਿਆ ਹੈ ਜੋ ਆਪਣੀਆਂ ਹਜ਼ਾਰਾਂ ਜੀਭਾਂ ਨਾਲ ਰਬ ਦੀ ਸਿਫਤ ਕਰਦਾ ਹੈ। ਪਹਾੜੀ ਇਲਾਕਿਆਂ ਵਿਚ ਇਸ ਨੂੰ 'ਗੁੱਗਾ ਪੀਰ' ਆਖ ਕੇ ਪੂਜਦੇ ਹਨ। ਅੰਬਾਲੇ ਦੇ ਜ਼ਿਲੇ ਵਿਚ ਇਸ ਦਾ ਮੰਦਰ ਦਸਦੇ ਹਨ ਜਿਥੇ ਇਕ ਪਾਸੇ ਨਰਸਿੰਘ ਦਾ ਮੰਦਰ ਤੇ ਦੂਜੇ ਪਾਸੇ ਗੋਰਖ ਨਾਥ ਹੈ। ਕਿਉਂਕਿ ਗੁੱਗੇ ਨੂੰ ਗੋਰਖ ਨਾਥ ਦਾ ਚੇਲਾ ਕਿਹਾ ਜਾਂਦਾ ਹੈ, ਇਸੇ ਲਈ ਇਸ ਦੇ ਪੁਜਾਰੀ ਜੋਗੀ ਹੁੰਦੇ ਹਨ। ਹੋਰਨਾਂ ਇਲਾਕਿਆਂ ਵਿਚ ਵੀ ਇਹ ਦੀ ਮਾਨਤਾ ਹੁੰਦੀ ਹੈ। ਮੀਂਹ ਪੈਣ ਮਗਰੋਂ ਇਸ ਦੀ ਪੂਜਾ ਅਰੰਭੀ ਜਾਂਦੀ ਹੈ। ਖਾਸ ਕਰਕੇ ਬਾਂਗਰ ਦੇ ਇਲਾਕੇ ਦੀਆਂ ਔਰਤਾਂ ਇਸ ਪੂਜਾ ਵਿਚ ਹਿੱਸਾ ਲੈਂਦੀਆਂ ਹਨ। ਉਹ ਆਟੇ ਦਾ ਸੱਪ ਬਣਾ ਕੇ ਕਾਲੇ ਤੇ ਲਾਲ ਰੰਗ ਨਾਲ ਚਿਤਰਦੀਆਂ ਹਨ, ਫੇਰ ਛਜ ਲੈ ਕੇ ਸਾਰੇ ਪਿੰਡ ਦੇ ਦੁਆਲੇ ਭੌਂਦੀਆਂ ਹਨ ਅਤੇ ਘਰੋ ਘਰੀ ਗਾਉਂਦੀਆਂ ਫੇਰਾ ਪਾਉਂਦੀਆਂ ਹਨ—

ਅੱਲਾਂ ਦੀਆਂ ਰਖਾਂ ਹੋਵਨ!
ਹਰ ਬਲਾ ਦੂਰ ਰਹੇ।
ਪੀਰ ਬਾਣੀ ਬਣੀ ਰਹੇ।



ਹੇਠ ਖੰਨੀ ਆਟੇ ਦੀ,
ਤੇ ਉੱਤੇ ਮੱਖਣ ਬਾਰੀ,
ਗੁੱਗੇ ਨੂੰ ਮਨਾਉਂਦਿਆਂ
ਦੁਧ ਪੁੱਤਰ ਤਾਰੀ।

ਇਸ ਤਰ੍ਹਾਂ ਫੇਰ ਫਿਰਾ ਕੇ ਗੁੱਗੇ ਨੂੰ ਦੱਬ ਦਿੱਤਾ ਜਾਂਦਾ ਹੈ ਅਤੇ ਭਾਦਰੋਂ ਦੇ ੯ ਦਿਨ ਇਸ ਦੀ ਪੂਜਾ ਹੁੰਦੀ ਰਹਿੰਦੀ ਹੈ। ਤੀਵੀਆਂ ਦਹੀਂ ਦੀ ਥਰੀ ਰਖ ਕੇ ਚੜ੍ਹਾਂਦੀਆਂ ਹਨ ਅਤੇ ਸੁਖਣਾਂ ਸੁਖਦੀਆਂ ਤੇ ਗਲ ਵਿਚ ਪੱਲਾ ਪਾ ਕੇ ਮੱਥਾ ਟੇਕਦੀਆਂ ਹਨ। ਕਈ ਤਾਂ ਡਰਦੇ ਮਾਰਿਆਂ ਸੱਪ ਨੂੰ ਸੱਪ ਨਹੀਂ ਆਖਦੇ, ਸ਼ੇਰ ਜਾਂ ਰੱਸੀ ਆਖਦੇ ਹਨ। ਕਈ ਕਹਿੰਦੇ ਹਨ 'ਕੀੜਾ ਸੁੰਘ ਗਿਆ ਹੈ।' ਸੱਪ ਨੂੰ ਦਬੇ ਹੋਏ ਖ਼ਜ਼ਾਨੇ ਦਾ ਪਹਿਰੇਦਾਰ ਕਹਿੰਦੇ ਹਨ। ਖਿਆਲ ਹੈ ਕਿ ਇਹ ਸੱਪ ਅਸਲ ਵਿਚ ਉਹ ਆਦਮੀ ਹੁੰਦਾ ਹੈ ਜੋ ਖਜ਼ਾਨੇ ਦਾ ਮਾਲਕ ਹੁੰਦਾ ਹੈ। ਇਸ ਵਿਚ ਕਹਿੰਦੇ ਹਨ ਕਿ ਮਣੀ ਹੁੰਦੀ ਹੈ। ਜੇ ਕਿਸੇ ਪਾਸ ਇਹ ਮਣੀ ਹੋਵੇ, ਉਹ ਡੁਬ ਨਹੀਂ ਸਕਦਾ, ਉਸ ਉੱਤੇ ਬਿਜਲੀ ਨਹੀਂ ਡਿਗਦੀ। ਸੱਪ ਹਰ ਸੌ ਵਰ੍ਹੇ ਪਿਛੋਂ ਜੂਨ ਬਦਲਦਾ ਹੈ, ਕਦੀ ਬਲਦ ਬਣ ਜਾਂਦਾ ਹੈ, ਕਦੀ ਮਨੁੱਖ। ਸਪਾਧੇ ਜਾਂ ਬੰਗਾਲੀ ਇਹਨਾਂ ਦਾ ਪਿਛਾ ਕਰਕੇ ਇਹਨਾਂ ਦੀਆਂ ਖੁੱਡਾਂ ਵਿਚ ਜਾ ਪੁਜਦੇ ਹਨ ਤੇ ਉਹਨਾਂ ਪਾਸੋਂ ਖਜ਼ਾਨਿਆਂ ਦਾ ਪਤਾ ਕਢਦੇ ਹਨ। ਸੱਪ ਸੋਹਣੀਆਂ ਔਰਤਾਂ ਨੂੰ ਪਿਆਰ ਕਰਦੇ ਹਨ ਅਤੇ ਰੂਪ-ਵੰਤੀਆਂ ਨੂੰ ਹਰ ਸਾਲ ਆ ਡਸਦੇ ਹਨ। (ਸੱਪਾਂ ਬਾਬਤ ਇਹ ਆਮ ਪ੍ਰਚਲਿਤ ਭਰਮ ਹਨ)

ਸਫ਼ਰ ਤੋਂ ਇਲਾਵਾ ਜ਼ਿੰਦਗੀ ਦੇ ਹੋਰ ਕਈ ਮੌਕੇ ਹਨ ਜਿਹਨਾਂ ਤੇ ਸ਼ਗਨ ਅਪਸ਼ਨ ਮਨਾਏ ਜਾਂਦੇ ਹਨ। ਇਹਨਾਂ ਵਿਚੋਂ ਇਸਤਰੀ ਮਰਦ ਦਾ ਪਿਆਰ ਵੀ ਇਕ ਮੁਸ਼ਕਲਾਂ ਭਰਿਆ ਮੌਕਾ ਹੈ। ਤਹਿਜ਼ੀਬ ਨੇ ਇਸਤਰੀ ਮਰਦ ਦੇ ਸੰਬੰਧ ਵਿਚ ਯੋਗਤਾ ਜਾਂ ਸਖਸ਼ੀ ਆਚਰਣ ਨੂੰ ਪ੍ਰਧਾਨ ਮੰਨਿਆ ਹੈ, ਪਰ ਪਿਛਲਿਆਂ ਸਮਿਆਂ ਵਿਚ ਮਰਦ ਤੀਵੀਂ ਨੂੰ ਕਾਬੂ ਕਰਨ ਲਈ ਇਕ ਚੰਗੀ ਚੀਜ਼ ਮੰਨਦੇ ਸਨ।

ਜੇ ਯੋਗਤਾ ਨਾ ਵੀ ਹੋਵੇ ਦਿਲ ਨਾ ਮਿਲਣ ਤਾਂ ਵੀ ਮਰਦ ਆਪਣੇ ਮੰਤਵ ਦੀ ਸਿਧੀ ਲਈ ਹੱਥ-ਪੈਰ ਮਾਰਦਾ ਸੀ ਤੇ ਬਣਾਉਟੀ ਸਾਧਨਾਂ ਨਾਲ ਕਾਮਯਾਬੀ ਹਾਸਲ ਕਰਨ ਦਾ ਜਤਨ ਕਰਦਾ ਸੀ। ਇਹਨਾਂ ਜਤਨਾਂ ਵਿਚੋਂ ਇਕ ਜਤਨ ਇਹ ਸੀ ਪਿਆਰ ਕਰਨ ਵਾਲਾ ਉੱਲੂ ਦੀ ਸ਼ਰਨ ਲਵੇ (ਸ਼ਾਇਦ ਇਸ ਕਿਸਮ ਦੇ ਪਿਆਰ ਨੂੰ ਉੱਲੂਪੁਣਾ ਸਮਝਿਆ ਜਾਂਦਾ ਸੀ)। ਕਹਿੰਦੇ ਹਨ ਕਿ ਜੇ ਉੱਲੂ ਦਾ ਮਾਸ ਰਿੰਨ ਕੇ ਪਰੇਮਕਾ ਨੂੰ ਖੁਆਓ ਤਾਂ ਉਹ ਜ਼ਿੱਦ ਛੱਡ ਦੇਂਦੀ ਹੈ ਜਾਂ ਇਉਂ ਕਹੋ ਕਿ ਉੱਲੂਪੁਣੇ ਦੀ ਹਾਲਤ ਮੰਨ ਲੈਂਦੀ ਹੈ। ਇਕ ਸੱਜਣ ਜੀ ਲਿਖਦੇ ਹਨ—ਸੋਮਵਾਰ ਨੂੰ ਉੱਲੂ ਮਾਰੋ, ਅੱਖਾਂ ਕੱਢਕੇ ਵਖਰੀਆਂ ਸਾੜੋ, ਜੇ ਸੱਜੀ ਅੱਖ ਦੀ ਰਾਖ ਲੈ ਕੇ ਇਸਤਰੀਆਂ ਦੇ ਕਪੜਿਆਂ ਉੱਤੇ ਸੁਟੋ ਤਾਂ ਉਹ ਮੋਹਿਤ ਹੋ ਜਾਵੇਗੀ। ਜੇ ਚਾਹੁੰਦੇ ਹੋ ਤੁਹਾਡਾ ਪਿੱਛਾ ਛੱਡ ਦੇਵੇ ਤਾਂ ਉਸ ਉੱਤੇ ਖੱਬੀ ਅੱਖ ਦੀ ਰਾਖ ਸੁਟੋ।

ਉੱਲੂ ਨੂੰ ਰਾਤ ਵੇਲੇ ਦੇਖੀਏ ਜਾਂ ਬੋਲਦਾ ਸੁਣੀਏ ਤਾਂ ਚੰਗਾ ਹੈ। ਦਿਨੇ ਚੰਗਾ ਨਹੀਂ। ਉੱਲੂ ਦਾ ਰਾਤ ਨਾਲ ਕੀ ਸਬੰਧ ਹੈ? ਅਸਲ ਗਲ ਇਹ ਹੈ ਕਿ ਕੁਦਰਤ ਨੇ ਇਸ ਦੀਆਂ ਅੱਖਾਂ ਦੀ ਝਿੱਲੀ ਹੀ ਅਜਿਹੀ ਬਣਾਈ ਹੈ ਕਿ ਇਹ ਰਾਤ ਨੂੰ ਹੀ ਵੇਖ ਸਕਦਾ ਹੈ। ਪਰ ਪਹਾੜ ਵਿਚ (ਜਿਥੇ ਲੋਕ ਕਰਜ਼ੇ ਦੇ ਮਾਰੇ ਹੋਏ ਹੋਏ ਸ਼ਾਹੂਕਾਰਾਂ ਪਾਸੋਂ ਛਿਪਦੇ ਹਨ ਫਿਰਦੇ ਹਨ) ਇਸ ਦੇ ਕਾਰਨ ਇਹ ਦਸਦੇ ਹਨ ਕਿ ਉੱਲੂ ਨੇ ਕਈ ਪੰਖੇਰੂਆਂ ਪਾਸੋਂ ਮਾਂਗਵੇ ਖੰਭ ਲਏ ਹੁੰਦੇ ਹਨ ਜੋ ਉਹ ਵਾਪਸ ਨਹੀਂ ਕਰਦਾ। ਦਿਨ ਵੇਲੇ ਇਸ ਦੇ ਖੰਭਾਂ ਦੇ ਅਸਲ ਮਾਲਕ ਇਸ ਦਾ ਪਿੱਛਾ ਕਰਦੇ ਹਨ, ਇਸ ਲਈ ਇਹ ਛੁਪਿਆ ਰਹਿੰਦਾ ਹੈ ਅਤੇ ਰਾਤ ਨੂੰ ਬਾਹਰ ਨਿਕਲਦਾ ਹੈ। ਇਹ ਪੰਖੇਰੂ ਹੈ ਬੜਾ ਸਿਆਣਾ, ਪਰ ਇਸ ਲੋਕੀਂ ਮੂਰਖਤਾ ਦੀ ਨਿਸ਼ਾਨੀ ਗਿਣਦੇ ਹਨ, ਸ਼ਾਇਦ ਇਸ ਲਈ ਕਿ ਦਿਨ ਛੱਡ ਕੇ ਰਾਤ ਦਾ ਹਨੇਰਾ ਤੇ ਇਕੱਲ ਪਸੰਦ ਕਰਦਾ ਹੈ। ਪਿਛਲੀ ਤਹਿਜ਼ੀਬ ਬਾਬਤ ਤਾਂ ਇਹ ਗਲ ਲੋਕਾਚਾਰ ਦੇ ਵਿਰੁਧ ਹੋਣ ਕਰਕੇ ਮੂਰਖਤਾ ਦੀ ਨਿਸ਼ਾਨੀ ਗਿਣੀ ਜਾਂਦੀ ਸੀ, ਪਰ ਹੁਣ ਦੀ ਤਹਿਜ਼ੀਬ ਤਾਂ ਲੋਕਾਂ ਨੂੰ ਜਗਰਾਤੇ ਕਟਾਂਦੀ ਤੇ ਦਿਨੇ ਦੇਰ ਤਕ ਸੁੱਤੇ ਰਹਿਣ ਤੇ ਮਜਬੂਰ ਕਰਦੀ ਹੈ। ਅੱਜਕਲ੍ਹ ਦੇ ਸਿਆਣੇ ਤਾਂ ਇਕ ਦੋ ਵਜੇ ਰਾਤ, ਕਈ ਇਸ ਤੋਂ ਵੀ ਅਗਾਂਹ ਵਧ ਕੇ ਤਿੰਨ ਚਾਰ ਵਜੇ ਸੌਂਦੇ ਹਨ ਤੇ ਦਿਨ ਦੇ ਨੌਂ ਦਸ ਵਜੇ ਜਾਗਦੇ ਹਨ। ਇਸ ਲਈ ਉੱਲੂ ਇਸ ਸਮੇਂ ਦੀ ਵਰਤੋਂ ਤੇ ਅਨੁਕੂਲ ਸਿਆਣਾ ਗਿਣਿਆ ਜਾਣਾ ਚਾਹੀਦਾ ਹੈ।

# ਮਾਨਸਿਕ ਬਿਮਾਰੀਆਂ : ਆਰੰਭਿਕ ਜਾਣ ਪਛਾਣ-2

—ਡਾ: ਰਾਜਿੰਦਰ

ਮਾਨਸਿਕ ਬਿਮਾਰੀਆਂ ਨੂੰ ਅਧਿਐਨ ਦੀ ਸੌਖ ਲਈ ਤਿੰਨ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲਾ ਵਰਗ Neuroses ਹੈ ਜਿਸਨੂੰ ਪੰਜਾਬੀ ਵਿਚ ਮਨੋਤਾਪੀ ਕਿਹਾ ਜਾਂਦਾ ਹੈ। ਇਸ ਵਿਚ ਰੋਗੀ ਦੀ ਯਥਾਰਥ ਪ੍ਰਤੀ ਮੁਲਾਂਕਣ ਕਰਨ ਦੀ ਸ਼ਕਤੀ ਵਿਚ ਕਮੀ ਹੋ ਜਾਂਦੀ ਹੈ, ਭਾਵੇਂ ਉਸਦਾ ਯਥਾਰਥ ਨਾਲ ਸੰਪਰਕ ਬਣਿਆ ਰਹਿੰਦਾ ਹੈ। ਦੂਜਾ ਵਰਗ Psychoses (ਸਾਈਕੋਸਿਜ਼) ਹੈ, ਜਿਸਨੂੰ ਮਨੋਰੋਗੀ ਜਾਂ ਪਾਗਲਪਨ ਆਖਿਆ ਜਾ ਸਕਦਾ ਹੈ। ਇਸ ਵਿਚ ਰੋਗੀ ਦਾ ਸੰਬੰਧ ਯਥਾਰਥ ਨਾਲੋਂ ਟੁੱਟ ਜਾਂਦਾ ਹੈ। ਤੀਜੀ ਕਿਸਮ Mental Deficiency ਭਾਵ ਬੁੱਧੀ ਘਾਟ ਦੀ ਹੈ, ਇੰਨ੍ਹਾਂ ਵਿਚ ਪੁਰਖ ਮੂੜਮੱਤ ਅਤੇ ਬੁੱਧੂ ਆ ਜਾਂਦੇ ਹਨ, ਜਿੰਨ੍ਹਾਂ ਦੀ ਉਮਰ ਭਾਵੇਂ ਵੱਡੀ ਹੋ ਜਾਂਦੀ ਹੈ ਪਰ ਉਨ੍ਹਾਂ ਦਾ ਮਾਨਸਿਕ ਪੱਧਰ ਪਛੜਿਆ ਰਹਿੰਦਾ ਹੈ।

## NEUROSES (ਮਨੋਤਾਪੀ)

ਇਸ ਵਰਗ ਵਿਚ ਮੁੱਖ ਤੌਰ ਤੇ ਹੇਠ ਲਿਖੇ ਰੋਗ ਸ਼ਾਮਲ ਹਨ --

**1. ਚਿੰਤਾ ਰੋਗ**—ਚਿੰਤਾ ਰੋਗ ਨੂੰ ਸਾਧਾਰਨ ਰੂਪ ਵਿਚ ਸਮਝਣ ਲਈ ਆਖਿਆ ਜਾ ਸਕਦਾ ਹੈ ਕਿ ਹਰ ਮਨੁੱਖ ਕਦੇ ਨਾ ਕਦੇ ਕਿਸੇ ਗੱਲ ਦੀ ਚਿੰਤਾ ਕਰਦਾ ਹੈ, ਪਰ ਹਰ ਆਮ ਚਿੰਤਾ ਦਾ ਕੋਈ ਨਾ ਕੋਈ ਸਪਸ਼ਟ ਕਾਰਨ ਹੁੰਦਾ ਹੈ। ਪ੍ਰੰਤੂ ਜਦੋਂ ਚਿੰਤਾ ਦਾ ਕੋਈ ਸਪਸ਼ਟ ਕਾਰਨ ਨਾ ਹੋਵੇ ਜਾਂ ਲੋੜ ਤੋਂ ਵੱਧ ਚਿੰਤਾ ਲੱਗੀ ਰਹੇ ਤਾਂ ਇਸਨੂੰ ਚਿੰਤਾ ਰੋਗ ਕਿਹਾ ਜਾਂਦਾ ਹੈ। ਚਿੰਤਾ ਰੋਗ ਆਧੁਨਿਕ ਸਮਾਜ ਦੇ ਸ਼ਹਿਰੀ ਮੱਧਵਰਗ ਵਿਚ ਆਮ ਪਾਇਆ ਜਾਂਦਾ ਹੈ। ਆਧੁਨਿਕ ਸਮੇਂ ਵਿਚ ਮਨੁੱਖ ਨੂੰ ਆਪਣੇ ਸਾਹਮਣੇ ਵਿਕਾਸ ਦੇ ਅਥਾਹ ਮੌਕੇ ਦਿਸਦੇ ਹਨ। ਮਨੁੱਖ ਆਪਣੀ ਸਮਾਜਿਕ ਪੁਜੀਸ਼ਨ ਨੂੰ ਸੁਧਾਰ ਸਕਦਾ ਹੈ। ਇਕ ਵਾਰ ਪੁਜ਼ੀਸ਼ਨ ਸੁਧਾਰ ਲੈਣ ਤੋਂ ਬਾਅਦ ਉਸਦੀ ਨਿਰੰਤਰ ਰੱਖਿਆ ਕਰਨੀ ਪੈਂਦੀ ਹੈ। ਭਵਿੱਖ ਪ੍ਰਤੀ ਅਨਿਸ਼ਚਿਤਤਾ ਇਸਦਾ ਮੁੱਖ ਕਾਰਨ ਹੈ। ਡਰ ਅਤੇ ਸ਼ੰਕਾ ਇਸਦੇ ਮੁੱਖ ਮਾਨਸਿਕ ਲੱਛਣ ਹਨ। ਚਿੰਤਾ ਰੋਗ ਦਾ ਸ਼ਿਕਾਰ ਵਿਅਕਤੀ ਅਚਵੀ ਮਹਿਸੂਸ ਕਰਦਾ ਹੈ। ਉਸਦਾ ਸੁਭਾਅ ਅੰਤਰਮੁੱਖੀ, ਚਿੜਚਿੜਾ ਤੇ ਉਦਾਸ ਹੋ ਜਾਂਦਾ ਹੈ। ਇਸ ਰੋਗ ਦੇ ਸਰੀਰਕ ਲੱਛਣ ਸਿਰ ਦਰਦ, ਸਾਹ ਚੜ੍ਹਨਾ, ਦਿਲ ਧੜਕਣਾ, ਥਕਾਨ, ਨੀਂਦ ਘੱਟ ਆਉਣੀ ਅਤੇ ਪਾਚਣ ਕ੍ਰਿਆ ਨਾਲ ਸੰਬੰਧਿਤ ਹੋਰ ਬਹੁਤ ਸਾਰੀਆਂ ਬਿਮਾਰੀਆਂ ਹਨ। ਚਿੰਤਾ ਦਾ ਮੂਲ ਕਾਰਨ ਤਾਂ ਆਪਣੀ ਕਿਸੇ ਖਾਹਿਸ਼ ਦਾ ਪੂਰਾ ਨਾ ਹੋਣ ਦਾ ਡਰ ਜਾਂ ਕਿਸੇ ਕੀਤੇ ਗਲਤ ਕੰਮ ਦਾ ਭੇਦ ਖੁਲ੍ਹ ਜਾਣ ਦਾ ਡਰ ਹੁੰਦਾ ਹੈ। ਦਮਨ ਦੀ ਮਨੋਜੁਗਤ ਇਕ ਪਾਸੇ ਤਾਂ ਸ਼ੰਕਾ ਅਤੇ ਡਰ ਨੂੰ ਦਬਾਅ ਦਿੰਦੀ ਹੈ, ਪਰ ਇਹ ਅਚੇਤ ਮਨ ਵਿਚ ਡੂੰਘੀ ਚਿੰਤਾ ਬਣ ਜਾਂਦੀ ਹੈ, ਜੋ ਕਈ ਵਾਰ ਤਾਂ ਮਨ ਸਮਝੌਣੀ ਦੀ ਮਨੋ-ਜੁਗਤ ਵਰਤ ਕੇ ਕਿਸੇ ਨਿੱਕੀ ਜਿਹੀ ਗਲ ਤੇ ਸਾਰੀ ਲੁਕੀ ਚਿੰਤਾ ਕੱਢ ਦਿੱਤੀ ਜਾਂਦੀ ਹੈ, ਕਈ ਵਾਰ ਕਿਸੇ ਕਾਰਨ ਨੂੰ ਨਾ-ਪਕੜ ਸਕਣ ਕਾਰਨ ਚਿੰਤਾ ਦੀ ਸਰੀਰਕ ਪੀੜਾ ਵਿਚ ਥਾਂ ਬਦਲੀ ਹੋ ਜਾਂਦੀ ਹੈ। ਇਹ ਰੋਗ ਆਪਣੇ ਆਪ ਵਿਚ ਭਿਆਨਕ ਨਹੀਂ, ਪਰ ਇਸਦਾ ਵੱਧ ਜਾਣਾ ਇਕ ਪਾਸੇ ਤਾਂ ਸਰੀਰਕ ਤੇ ਮਾਨਸਿਕ ਸਮਰਥਾ ਨੂੰ ਘਟਾ ਦਿੰਦਾ ਹੈ, ਦੂਜੇ ਪਾਸੇ ਇਸਦਾ ਕਿਸੇ ਹੋਰ ਰੋਗ ਵਿਚ ਪਲਟ ਜਾਣਾ ਵੀ ਸੁਭਾਵਿਕ ਹੈ। ਇਸ ਰੋਗ ਦਾ ਇਲਾਜ ਦੋ ਪੱਧਰਾਂ ਤੇ ਕੀਤਾ ਜਾਂਦਾ ਹੈ, ਇਕ ਪੱਧਰ ਤਾਂ ਮਨੁੱਖ ਦੀ ਚਿੰਤਾ ਦਾ ਮੂਲ ਕਾਰਨ ਲੱਭ ਕੇ ਉਸਨੂੰ ਦੂਰ ਕਰਨ ਦਾ ਹੈ, ਦੂਸਰਾ ਤਤਕਾਲਕ ਅਲਾਮਤਾਂ ਨੂੰ ਦਬਾਅ ਦੇਣ ਵਾਲਾ ਹੈ ਜੋ ਆਰਜ਼ੀ ਤੌਰ ਤੇ ਤਾਂ ਠੀਕ ਹੈ, ਪਰ ਲੰਮਾ ਸਮਾਂ ਕੰਮ ਨਹੀਂ ਦੇ ਸਕਦਾ। ਸੋ ਇਕ ਪਾਸੇ ਤਾਂ ਸਧਾਰਣ ਨੀਂਦ ਲਿਆਉਣ ਵਾਲੀਆਂ ਜਾਂ ਸਰੀਰ ਨੂੰ ਸੁਸਤ ਕਰਨ ਵਾਲੀਆਂ ਦਵਾਈਆਂ ਦਾ ਪ੍ਰਯੋਗ ਲਾਭਦਾਇਕ ਸਾਬਤ ਹੁੰਦਾ ਹੈ। ਦੂਜੇ ਪਾਸੇ ਜੇ ਮਨ ਦੀ ਕਿਸੇ ਗੁੰਝਲ ਦਾ ਬਾਹਰ ਆ ਜਾਣ ਦਾ ਡਰ ਹੋਵੇ ਤਾਂ ਉਸਦੇ ਮਨੋਵਿਸ਼ਲੇਸ਼ਕ ਵਲੋਂ ਕੀਤੇ ਨਿਕਾਸ ਨਾਲ ਲਾਭ ਪਹੁੰਚ ਸਕਦਾ ਹੈ। ਇਸ ਪ੍ਰਕਾਰ ਭਵਿਖ ਦੀ ਅਨਿਸ਼ਚਿਤਤਾ ਪ੍ਰਤੀ ਸੰਮੋਹਨ ਅਧੀਨ ਦਿੱਤੇ ਸੁਝਾਅ ਵੀ ਕਾਰਗਰ ਸਾਬਤ ਹੋ ਸਕਦੇ ਹਨ। ਪਰ ਇਸ ਰੋਗ ਦਾ ਅਸਲੀ ਇਲਾਜ ਤਾਂ ਰੋਗੀ ਨੂੰ ਆਪਣੀ ਚਿੰਤਾ ਦਾ ਅਸਲ ਕਾਰਨ ਪਛਾਨਣ ਵਿਚ ਸਹਾਇਤਾ ਕਰਨ ਵਿਚ ਹੈ ਕਿਉਂਕਿ ਰੋਗ ਦਾ ਕਾਰਨ ਲੱਭ ਪੈਣ ਤੇ ਉਸ ਦਿਸ਼ਾ ਵੱਲ ਸਰੀਰਕ ਅਤੇ ਮਾਨਸਿਕ ਕ੍ਰਿਆਵਾਂ ਨੂੰ ਲਾਇਆ ਜਾ ਸਕਦਾ ਹੈ।

**2. ਹਿਸਟੀਰੀਆ**—ਹਿਸਟੀਰੀਆ ਦਾ ਰੋਗੀ ਮਾਨਸਿਕ ਗੁੰਝਲ ਨੂੰ ਸਰੀਰਕ ਲੱਛਣਾਂ ਦੇ ਰੂਪ ਵਿਚ ਪੇਸ਼ ਕਰਦਾ ਹੈ। ਹਿਸਟੀਰੀਆ ਦੇ ਦੌਰੇ ਨੂੰ ਮਿਰਗੀ ਦੇ ਦੌਰੇ ਤੋਂ ਨਿਖੇੜਨ ਲਈ ਇਕੋ ਨੁਕਤਾ ਕਾਫੀ ਮਹੱਤਵਪੂਰਨ ਹੈ ਕਿ ਹਿਸਟੀਰੀਆ ਦਾ ਰੋਗੀ ਹਮੇਸ਼ਾ ਇਸ ਢੰਗ ਨਾਲ ਡਿਗਦਾ ਹੈ ਕਿ ਉਸਦੇ ਸਰੀਰ ਨੂੰ ਕੋਈ ਚੋਟ ਨਾ ਪਹੁੰਚੇ, ਦੂਜਾ ਇਸਦਾ ਦੌਰਾ ਅਕਸਰ ਏਕਾਂਤ ਦੀ ਬਜਾਏ



ਆਪਣੇ ਮਿੱਤਰ ਪਿਆਰੇ ਦੀ ਹਾਜ਼ਰੀ ਵਿਚ ਪੈਂਦਾ ਹੈ। ਪਰ ਇਸਦੇ ਨਾਲ ਹੀ ਸੁਚੇਤ ਕਰ ਦੇਣਾ ਜ਼ਰੂਰੀ ਹੈ ਕਿ ਹਿਸਟੀਰੀਆ ਦੇ ਦੌਰੇ ਨੂੰ ਬਹਾਨੇਬਾਜ਼ੀ ਜਾਂ ਮਕਰ ਨਹੀਂ ਸਮਝਣਾ ਚਾਹੀਦਾ, ਕਿਉਂਕਿ ਇਹ ਰੋਗੀ ਦੇ ਅਚੇਤ ਮਨ ਦੀ ਖੇਡ ਹੈ, ਖੁਦ ਰੋਗੀ ਆਪਣੀ ਬਹਾਨੇਬਾਜ਼ੀ ਤੋਂ ਜਾਣੂ ਨਹੀਂ ਹੁੰਦਾ। ਹਿਸਟੀਰੀਆ ਅਸਲ ਵਿਚ ਅਚੇਤ ਮਨ ਦੀ ਵਰਤੀ ਗਈ ਮਨੋਜੁਗਤ ਹੈ। ਇਸਦਾ ਆਮ ਕਾਰਨ ਕਾਮ-ਚੇਸ਼ਟਾ ਨੂੰ ਦਬਾਉਣ ਨਾਲ ਜੁੜਿਆ ਹੋਇਆ ਹੈ, ਪਰ ਸਿਰਫ਼ ਇਹੀ ਕਾਰਨ ਨਹੀਂ ਹੁੰਦਾ। ਇਨ੍ਹਾਂ ਸਤਰਾਂ ਦਾ ਲੇਖਕ ਇਕ ਸਟਾਂਪੇਡ ਬੈਂਕ ਕਰਮਚਾਰੀ ਦੇ ਅਚਾਨਕ ਹੀ ਹੱਥ ਪੈਰ ਖੜ੍ਹ ਜਾਣ ਨੂੰ ਅਧਰੰਗ ਜਾਂ ਕੋਈ ਹੋਰ ਸਰੀਰਕ ਰੋਗ ਸਮਝ ਬੈਠਾ ਸੀ, ਜਦੋਂ ਕਿ ਅਸਲ ਵਿਚ ਇਹ ਵੀ ਮਾਨਸਿਕ ਬੋਝ ਦੇ ਨਾ ਉਠਾ ਸਕਣ ਕਾਰਨ ਪਿਆ ਹਿਸਟੀਰੀਆ ਦਾ ਦੌਰਾ ਸੀ। ਸੋ ਇਸ ਰੋਗ ਦਾ ਪਛਾਣਨ ਵਾਲਾ ਲੱਛਣ ਗਿਆਨ ਇੰਦਰੀਆਂ ਦਾ ਕੰਮ ਕਰਨੋ ਹੱਟ ਜਾਣਾ ਜਾਂ ਸਰੀਰਕ ਅੰਗ ਦਾ ਕੰਮ ਕਰਨੋ ਹੱਟ ਜਾਣਾ ਹੈ, ਜਦੋਂ ਕਿ ਇਸਦਾ ਕੋਈ ਸਰੀਰਕ ਆਧਾਰ ਨਾ ਹੋਵੇ। ਇਸਦਾ ਅਸਲ ਇਲਾਜ ਤਾਂ ਰੋਗੀ ਨੂੰ ਯਥਾਰਥਕ ਸਥਿਤੀ ਦਾ ਬੋਧ ਕਰਾਉਣ ਵਿਚ ਹੈ। ਉਸਦੇ 'ਮਕਰ' ਨੂੰ ਲੋਕਾਂ ਸਾਹਮਣੇ ਨੰਗਾ ਕਰ ਦੇਣ ਦੀ ਧਮਕੀ ਵੀ ਚੰਗਾ ਅਸਰ ਦਿਖਾਉਂਦੀ ਹੈ, ਪਰ ਇਹ ਗੱਲ ਸਪਸ਼ਟ ਹੈ ਕਿ ਧਮਕੀ ਤਾਂ ਹੀ ਅਸਰ ਕਰੇਗੀ ਜੇ ਰੋਗੀ ਨੂੰ ਵਿਸ਼ਵਾਸ ਹੋਵੇ ਕਿ ਲੋਕ/ਪਰਿਵਾਰ ਤੁਹਾਡੀ ਗੱਲ ਦਾ ਸੱਚ ਮੰਨ ਲੈਣਗੇ। ਰੇਸ਼ਨਲਿਸਟ ਸੁਸਾਇਟੀ ਇਲਾਜ ਦਾ ਇਹੀ ਢੰਗ ਵਰਤਦੀ ਹੈ। ਸੰਮੋਹਨ ਨੂੰ ਵੀ ਸਹਾਇਕ ਵਿਧੀ ਵਜੋਂ ਵਰਤਿਆ ਜਾ ਸਕਦਾ ਹੈ।

**3. ਫੋਬੀਆ ਜਾਂ ਨਿਰਮੂਲ ਡਰ**—ਫੋਬੀਆ ਦੇ ਮਰੀਜ਼ ਨੂੰ ਪਤਾ ਹੁੰਦਾ ਹੈ ਕਿ ਉਸਦਾ ਡਰ ਨਿਰਮੂਲ ਹੈ, ਪਰ ਫੇਰ ਵੀ ਉਹ ਡਰਦਾ ਰਹਿੰਦਾ ਹੈ। ਆਮ ਕਰਕੇ ਉੱਚੇ ਸਥਾਨ, ਖੁਲ੍ਹੇ ਸਥਾਨ, ਬੰਦ ਸਥਾਨ, ਹਨੇਰਾ, ਇਕਾਂਤ, ਭੀੜ, ਅੱਗ, ਪਾਣੀ ਅਤੇ ਜਾਨਵਰਾਂ ਆਦਿ ਦਾ ਡਰ ਪਾਇਆ ਜਾਦਾ ਹੈ। ਫੋਬੀਆ ਆਮ ਕਰਕੇ ਬਚਪਨ ਦੇ ਦੋਸ਼-ਪੂਰਨ ਪਾਲਣ ਪੋਸ਼ਣ ਤੋਂ ਉਤਪੰਨ ਹੁੰਦਾ ਹੈ। ਉਦਾਹਰਣ ਵਜੋਂ ਬਚਪਨ ਵਿਚ ਕੁੱਤੇ ਦੇ ਕੱਟਣ ਨਾਲ, ਸਾਰੀ ਉਮਰ ਲਈ ਕੁਤਿਆਂ ਤੋਂ ਡਰ ਉਤਪੰਨ ਹੋ ਜਾਂਦਾ ਹੈ। ਕਈ ਵਾਰ ਫੋਬਿਆ ਚਿੰਤਾ ਨੂੰ ਪ੍ਰਤੀਕਾਤਮਿਕ ਰੂਪ ਵਿਚ ਪ੍ਰਗਟਾਉਂਦਾ ਹੈ, ਜਿਵੇਂ ਉੱਚੇ ਸਥਾਨ ਤੋਂ ਗਿਰ ਜਾਣ ਦਾ ਡਰ, ਉੱਚੇ ਪਦ ਦਾ ਹੱਥੋਂ ਨਿਕਲ ਜਾਣ ਦਾ ਡਰ ਪ੍ਰਤੀਕਆਤਮਿਕ ਰੂਪ ਹੋ ਸਕਦਾ ਹੈ। ਕਾਮ ਭਾਵਨਾਵਾਂ ਦਾ ਠੀਕ ਵਿਕਾਸ ਨਾ ਹੋਣ ਕਾਰਨ ਵੀ ਨਿਰਮੂਲ ਡਰ ਪੈਦਾ ਹੋ ਸਕਦਾ ਹੈ। ਜਿਵੇਂ ਇਕ ਔਰਤ ਨੂੰ ਏਕਾਂਤ ਵਿਚ ਬਹੁਤ ਡਰ ਲਗਦਾ ਸੀ, ਕਿਉਂਕਿ ਉਸਨੂੰ ਇਕਾਂਤ ਵਿਚ ਬਲਾਤਕਾਰ ਹੋ ਜਾਣ ਦੀ ਆਸ਼ੰਕਾ ਸੀ। ਅਸਲ ਵਿਚ ਔਰਤ ਅੰਦਰ ਕਾਮ-ਚੇਸ਼ਟਾ ਦਬੀ ਹੋਈ ਸੀ ਅਤੇ ਉਹ ਕਿਸੇ ਮਰਦ ਨਾਲ ਕਾਮ ਸਬੰਧ ਚਾਹੁੰਦੀ ਸੀ, ਪਰ Reaction Formation ਭਾਵ ਉਲਟਾ ਕਰਨ ਦੀ ਤਕਨੀਕ ਅਧੀਨ ਉਸਨੇ ਆਪਣੀਆਂ ਦਬੀਆਂ ਕਾਮਨਾਵਾਂ ਕਿਤੇ ਉਜਾਗਰ ਨਾ ਹੋ ਜਾਣ ਤੋਂ ਬਚਣ ਲਈ ਇਕੱਲਿਆਂ ਰਹਿਣ ਤੋਂ ਹੀ ਡਰਨਾ ਸ਼ੁਰੂ ਕਰ ਦਿੱਤਾ। ਫੋਬੀਆ ਦਾ ਕਾਰਨ ਬੀਤ ਚੁੱਕੇ ਜੀਵਨ ਦੇ ਕਿਸੇ ਅਪ੍ਰਿਯ ਘਟਨਾ ਨਾਲ ਹੋਣ ਕਰਕੇ, ਇਸਦਾ ਇਲਾਜ ਵੀ ਕਾਰਨ ਨੂੰ ਸਮਝ ਕੇ ਹੀ ਕੀਤਾ ਜਾ ਸਕਦਾ ਹੈ। ਪਹਿਲੇ ਕੇਸ ਵਿਚ ਕੁੱਤੇ ਦੇ ਕੱਟਣ ਦੀ ਘਟਨਾ ਜਾਣਨ ਤੋਂ ਬਾਦ ਰੋਗੀ ਨੂੰ ਪਹਿਲਾਂ ਕੁੱਤੇ ਦੀ ਮੂਰਤ ਦਿਖਾਈ ਜਾ ਸਕਦੀ ਹੈ, ਕੁੱਤੇ ਦੀ ਵਫ਼ਾਦਾਰੀ ਵਾਲੀ ਕੋਈ ਫਿਲਮ ਦਿਖਾਈ ਜਾ ਸਕਦੀ ਹੈ, ਅਸਲੀ ਕੁੱਤਾ ਦੂਰੋਂ ਦਿਖਾਇਆ ਜਾ ਸਕਦਾ ਹੈ, ਕੁੱਤਿਆਂ ਦੇ ਆਮ ਵਿਵਹਾਰ ਸਬੰਧੀ ਜਾਣਕਾਰੀ ਦੇ ਕੇ ਸਪਸ਼ਟ ਕੀਤਾ ਜਾ ਸਕਦਾ ਹੈ, ਕੁੱਤਾ ਹਰ ਵੇਲੇ ਨਹੀਂ ਕੱਟਦਾ, ਬਚਪਨ ਵਿਚ ਕਿਤੇ ਅਚਾਨਕ ਕੱਟਿਆ ਗਿਆ ਹੋਵੇਗਾ। ਇਸ ਪ੍ਰਕਾਰ ਹੌਲੀ-ਹੌਲੀ ਉਸਨੂੰ ਕੁੱਤੇ ਤੋਂ ਡਰਨਾ ਹਟਾਇਆ ਜਾ ਸਕਦਾ ਹੈ। ਦੂਜੇ ਅਤੇ ਤੀਜੇ ਕੇਸ ਵਿਚ ਵਿਅਕਤੀ ਦੇ ਮਨ ਦਾ ਵਿਸ਼ਲੇਸ਼ਣ ਕਰਕੇ ਉਸਨੂੰ ਆਪਣੇ ਆਪ ਯਥਾਰਥ ਦੀ ਸੋਝੀ ਕਰਾਉਣੀ ਚਾਹੀਦੀ ਹੈ। ਸੰਮੋਹਨ ਦੇ ਸੁਝਾਅ ਵੀ ਫਾਇਦੇਮੰਦ ਸਾਬਤ ਹੋ ਸਕਦੇ ਹਨ।

**4. ਖਬਤੀ ਬੰਧਨ ਰੋਗ**—ਵਿਚਾਰਾਂ ਤੋਂ ਖਹਿੜਾ ਨਾ ਛੁਡਾ ਸਕਣਾ ਜਾਂ ਕਿਸੇ ਕਿਸੇ ਕ੍ਰਿਆ ਨੂੰ ਵਾਰ ਵਾਰ ਦੁਹਰਾਉਣਾ। ਇਸ ਰੋਗ ਦੇ ਰੋਗੀ ਦਾ ਆਪਣੇ ਵਿਚਾਰਾਂ ਜਾਂ ਆਪਣੇ ਵਲੋਂ ਕੀਤੀਆਂ ਜਾਣ ਵਾਲੀਆਂ ਕ੍ਰਿਆਵਾਂ ਤੇ ਕੰਟਰੋਲ ਨਹੀਂ ਰਹਿੰਦਾ ਅਤੇ ਉਹ ਆਪਣੇ ਵਿਚਾਰਾਂ ਜਾਂ ਕ੍ਰਿਆਵਾਂ ਦੀ ਫਜ਼ੂਲਤਾ ਨੂੰ ਮੰਨਦਾ ਹੋਇਆ ਵੀ ਛੱਡ ਨਹੀਂ ਸਕਦਾ। ਪੰਜਾਬ ਵਿਚ ਇਹ ਰੋਗ ਬਹੁਤ ਘੱਟ ਮਿਲਦਾ ਹੈ, ਜਦੋਂ ਕਿ ਪੱਛਮ ਦੇ ਆਧੁਨਿਕ ਸਮਾਜ ਵਿਚ ਇਹ ਆਮ ਹੈ। ਇਸ ਰੋਗੀ ਦੇ ਵਿਚਾਰਾਂ ਵਿਚ ਅਕਸਰ ਕਿਸੇ ਨੂੰ ਮਾਰ ਦੇਣ ਜਾਂ ਕਿਸੇ ਦੁਆਰਾ ਮਾਰੇ ਜਾਣ, ਮਿੱਤਰ ਪਿਆਰੇ ਦੀ ਮੌਤ ਸਬੰਧੀ ਜਾਂ ਕਿਸੇ ਅਨੈਤਿਕ ਰਿਸ਼ਤੇ ਦੇ ਵਿਚਾਰ ਵਾਰ-ਵਾਰ ਘੁੰਮਦੇ ਹਨ। ਇਸ ਪ੍ਰਕਾਰ ਦੀਆਂ ਕ੍ਰਿਆਵਾਂ ਵਿਚ ਵਾਰ-ਵਾਰ ਹੱਥ ਧੋਣਾ, ਟਾਈਮ ਦੇਖਣਾ, ਖਬੇ ਜਾਂ ਦਰਖਤਾਂ ਨੂੰ ਹੱਥ ਲਾਉਂਦੇ ਜਾਣਾ ਆਦਿ ਪ੍ਰਮੁਖ ਹਨ। ਇਸ ਮਨੋਵਿਵਹਾਰ ਦੇ ਕਾਰਨ ਹੀ ਮਨੁੱਖ ਦੇ ਪਿਛਲੇ ਅਨੁਭਵਾਂ ਖਾਸ ਕਰਕੇ ਬਾਲ ਅਨੁਭਵਾਂ ਵਿਚ ਪਏ

ਹੁੰਦੇ ਹਨ। ਵਿਚਾਰਾਂ ਦੇ ਵਾਰ-ਵਾਰ ਆਉਣ ਸੰਬੰਧੀ ਇਕ ਦਿਲਚਸਪ ਉਦਾਹਰਨ ਇਓਂ ਹੈ ਕਿ ਇਕ ਕਿਸਾਨ ਆਪਣੇ 6 ਮਹੀਨਿਆਂ ਦੇ ਬੱਚੇ ਨੂੰ ਮਾਰ ਦੇਣ ਦੇ ਵਿਚਾਰ ਤੋਂ ਖਹਿੜਾ ਨਹੀਂ ਛੁਡਾ ਸਕਦਾ ਸੀ, ਹਰ ਵੇਲੇ ਉਸਦੇ ਦਿਮਾਗ ਵਿਚ ਆਪਣੇ ਬੱਚੇ ਨੂੰ ਮਾਰ ਦੇਣ ਦਾ ਖਿਆਲ ਆਇਆ ਰਹਿੰਦਾ ਸੀ, ਉਹ ਇਸ ਵਿਚਾਰ ਨੂੰ ਛੱਡਣਾ ਚਾਹੁੰਦਾ ਸੀ, ਪਰ ਵਿਚਾਰ ਉਸਨੂੰ ਹਰ ਵੇਲੇ ਘੇਰੀ ਰੱਖਦਾ ਸੀ। ਪੜਤਾਲ ਕਰਨ ਤੇ ਪਤਾ ਚੱਲਿਆ ਕਿ ਕਿਸਾਨ ਦੀ ਪਤਨੀ ਪ੍ਰਸੂਤਾ ਪੀੜ ਤੋਂ ਇੰਨੀ ਜ਼ਿਆਦਾ ਘਬਰਾ ਗਈ ਕਿ ਉਸਨੇ ਅੱਗੇ ਤੋਂ ਬੱਚਾ ਪੈਦਾ ਹੋਣ ਤੋਂ ਬਚਣ ਲਈ, ਸਰੀਰਕ ਸੰਬੰਧਾਂ ਤੋਂ ਤੌਬਾ ਕਰ ਲਈ। ਦੂਸਰਾ ਹੁਣ ਉਹ ਕਿਸਾਨ ਦੀ ਥਾਂ ਬੱਚੇ ਨੂੰ ਵੱਧ ਪਿਆਰ ਕਰਨ ਲਗ ਪਈ। ਅਚੇਤੇ ਹੀ ਕਿਸਾਨ ਤੋਂ ਇਹ ਸਭ ਕੁਝ ਬਰਦਾਸ਼ਤ ਨਾ ਹੋਇਆ ਅਤੇ ਉਸਨੇ ਬੱਚੇ ਨੂੰ ਮਾਰ ਦੇਣ ਦੀ ਸੋਚੀ, ਪਰ ਕਿਉਂਕਿ ਇਹ ਗੱਲ ਗਲਤ ਸੀ। ਸੋ ਇਸ ਗੁੰਝਲ ਦਾ ਪ੍ਰਗਟਾਅ ਬੱਚੇ ਨੂੰ ਮਾਰ ਦੇਣ ਦੇ ਖਿਆਲ ਦੇ ਵਾਰ-ਵਾਰ ਆਉਣ ਵਿਚ ਨਿਕਲਿਆ। ਪਰ ਇਹ ਸਭ ਕੁਝ ਅਤਿ ਅਚੇਤ ਸੀ। ਇਸਦਾ ਇਲਾਜ ਔਰਤ ਦਾ ਮਰਦ ਪ੍ਰਤੀ ਵਿਵਹਾਰ ਬਦਲਣ ਨਾਲ ਜੁੜਿਆ ਹੋਇਆ ਹੈ। ਇਸੇ ਪ੍ਰਕਾਰ ਬਹੁਤ ਸਖਤ ਨੈਤਿਕ ਵਾਤਾਵਰਨ ਵਿਚ ਪਾਲੇ ਬੱਚੇ ਨੂੰ ਹਸਤ-ਮੈਥੁਨ ਕਰਨ ਤੋਂ ਬਾਦ ਇੰਨੀ ਜ਼ਿਆਦਾ ਆਤਮ-ਗਿਲਾਨੀ ਆਈ ਕਿ ਉਸਨੇ ਹੱਥਾਂ ਨੂੰ ਵਾਰ ਵਾਰ ਧੋਤਾ, ਪਰ ਉਸਦੀ ਤਸੱਲੀ ਨਹੀਂ ਹੁੰਦੀ ਸੀ। ਸੋ ਉਸਨੇ ਵਾਰ-ਵਾਰ ਹੱਥ ਧੋਣੇ ਸ਼ੁਰੂ ਕਰ ਦਿੱਤੇ। ਇਨ੍ਹਾਂ ਦੋਹਾਂ ਤਰ੍ਹਾਂ ਦੇ ਰੋਗਾਂ ਦਾ ਇਲਾਜ ਮਨੋਵਿਸ਼ਲੇਸ਼ਣੀ ਢੰਗ ਨਾਲ ਮਨ ਦੀ ਅੰਦਰਲੀ ਗੁੰਝਲ ਨੂੰ ਦੂਰ ਕਰਨ ਵਿਚ ਹੈ। ਸੰਮੋਹਨ ਦੁਆਰਾ ਦਿੱਤੇ ਸੁਝਾਅ ਵੀ ਕਾਰਗਰ ਸਾਬਤ ਹੋ ਸਕਦੇ ਹਨ। ਇਸ ਤੋਂ ਇਲਾਵਾ ਇਕ ਹੋਰ ਢੰਗ ਵੀ ਵਰਤਿਆ ਜਾਂਦਾ ਹੈ, ਕਿਸੇ ਕ੍ਰਿਆ ਨੂੰ ਦੁਹਰਾਉਣ ਦੇ ਰੋਗ ਵਿਚ, ਉਸੇ ਕ੍ਰਿਆ ਨੂੰ ਅੱਗੇ ਜਿੰਨੀਵਾਰ ਕਰਦਾ ਹੈ, ਉਸ ਤੋਂ ਵੀ ਵੱਧ ਕਰਨ ਦੇ ਆਦੇਸ਼ ਦੇਣ ਨਾਲ ਵੀ ਕੀਤਾ ਜਾਂਦਾ ਹੈ। ਜੇ ਕਿਸੇ ਵਿਅਕਤੀ ਨੂੰ ਸੜਕ ਤੇ ਤੁਰਦਿਆਂ ਬਿਜਲੀ ਦੇ ਖੰਭਿਆਂ ਨੂੰ ਇਕ ਵਾਰ ਹੱਥ ਲਾਉਣ ਦੀ ਆਦਤ ਹੈ ਤਾਂ ਉਸਨੂੰ ਘੱਟੋ ਘੱਟ ਹਰ ਖੰਬੇ ਨੂੰ ਪੰਜ ਵਾਰ ਅਵੱਸ਼ ਹੱਥ ਲਾਉਣ ਦੇ ਆਦੇਸ਼ ਨਾਲ ਵੀ ਆਦਤ ਛੁਟ ਜਾਂਦੀ ਹੈ।

**5. ਮਾਨਸਿਕ ਥਕਾਨ (ਨਿਊਰੋਸਥੀਨੀਆ)**—ਜ਼ਿਆਦਾ ਕੰਮ ਨਾਲ ਹਰ ਕੋਈ ਥੱਕ ਜਾਂਦਾ ਹੈ। ਸਰੀਰਕ ਕਮਜ਼ੋਰੀ ਵੀ ਥਕਾਵਟ ਵਿਚ ਹਿੱਸਾ ਪਾਉਂਦੀ ਹੈ, ਪ੍ਰੰਤੂ ਬਿਨਾਂ ਕਿਸੇ ਠੋਸ ਕਾਰਨ ਤੋਂ ਹਰ ਵੇਲੇ ਥਕਾਵਟ ਮਹਿਸੂਸ ਹੋਈ ਜਾਣੀ ਮਾਨਸਿਕ ਬੀਮਾਰੀ ਤੇ ਲੱਛਣ ਹਨ। ਇਹ ਥਕਾਵਟ ਆਰਾਮ ਨਾਲ ਵੀ ਦੂਰ ਨਹੀਂ ਹੁੰਦੀ ਪ੍ਰੰਤੂ ਕਿਸੇ ਵੱਖਰੀ ਕਿਸਮ ਦੇ ਕੰਮ ਜਿਸ ਵਿਚ ਦਿਲਚਸਪੀ ਜਾਗ ਪਵੇ ਤਾਂ ਥਕਾਵਟ ਦਾ ਚਿੱਤ ਚੇਤਾ ਵੀ ਨਹੀਂ ਰਹਿੰਦਾ। ਇਹ ਲੋਕ ਆਪਣੀ ਬਿਮਾਰੀ ਦੇ ਦੁਖੜੇ ਵੀ ਹਰ ਜਣੇ ਖਣੇ ਕੋਲ ਰੋਂਦੇ ਰਹਿੰਦੇ ਹਨ।

ਸਪਸ਼ਟ ਹੈ ਇਸ ਥਕਾਨ ਦਾ ਇਲਾਜ ਕੋਈ ਦੁਆਈਆਂ ਨਾਲ ਜਾਂ ਤਾਕਤ ਦੇ ਟੀਕਿਆਂ ਨਾਲ ਨਹੀਂ ਹੋ ਸਕਦਾ। ਲੋੜ ਉਸਦੀ ਚਿੰਤਾ ਦੇ ਮੂਲ ਕਾਰਣ ਲੱਭਣ ਦੀ ਹੈ ਅਤੇ ਉਹਨਾਂ ਕਾਰਣਾਂ ਨੂੰ ਦੂਰ ਕਰਨ ਦੀ ਜਾਂ ਵਿਅਕਤੀ ਵਿਚ ਉਹਨਾਂ ਮਸਲਿਆਂ ਨਾਲ ਸਿੱਧੇ ਮੱਥੇ ਟਕਰਣ ਦਾ ਹੌਂਸਲਾ ਪੈਦਾ ਕਰਨ ਦੀ ਹੈ।

**ਤਰਕਸ਼ੀਲ ਸੋਸਾਇਟੀ ਪੰਜਾਬ**
ਵੱਲੋਂ
**ਮਾਨਸਿਕ ਰੋਗੀਆਂ ਲਈ ਕੇਂਦਰ**
**ਬੁਢਲਾਡਾ**
**ਜਨਤਾ ਟਿਊਬਵੈੱਲ ਹਾਊਸ**
**ਬੋਹਾ ਰੋਡ ਬੁਢਲਾਡਾ**
**ਇੰਚਾਰਜ : ਗੁਰਬਖਸ਼ ਸਿੰਘ**
**ਸਮਾਂ : ਸੁਬ੍ਹਾ 10 ਵਜੇ ਤੋਂ ਸ਼ਾਮ 4 ਵਜੇ ਤੀਕ**



# ਇੱਟਾਂ ਰੋੜੇ ਮਾਰਨ ਅਤੇ ਅੱਗ ਲਾਉਣ ਵਾਲਾ 'ਭੂਤ' ਕਾਬੂ

**ਚੰਨਣ ਸਿੰਘ ਵਾਂਦਰ**

ਫਿਰੋਜ਼ਪੁਰ ਸ਼ਹਿਰ ਦੀ ਇਕ ਬਸਤੀ ਵਿਚ ਇਕ ਮੱਧ-ਵਰਗੀ ਪ੍ਰੀਵਾਰ ਦੇ ਘਰ ਲਗਾਤਾਰ ਅਨੋਖੀਆਂ ਘਟਨਾਵਾਂ ਵਾਪਰਦੀਆਂ ਹਨ। ਪ੍ਰੀਵਾਰ ਦੇ ਸਾਰੇ ਮੈਂਬਰਾਂ ਅਤੇ ਆਂਢ-ਗੁਆਂਢ ਵਿਚ ਇਨ੍ਹਾਂ ਘਟਨਾਵਾਂ ਕਾਰਨ ਬਹੁਤ ਦਹਿਸ਼ਤ ਫੈਲੀ ਹੋਈ ਸੀ। ਪਹਿਲਾਂ ਇਸ ਘਰ ਵਿਚ ਰੋੜੇ ਡਿਗਣੇ ਸ਼ੁਰੂ ਹੋਏ ਸਨ। ਰੋੜੇ ਹਰ ਰੋਜ਼ ਰਾਤ ਸਮੇਂ ਡਿਗਦੇ। ਕੁਝ ਦਿਨਾਂ ਬਾਅਦ ਅੱਗ ਲੱਗਣੀ ਵੀ ਸ਼ੁਰੂ ਹੋ ਗਈ। ਪ੍ਰੀਵਾਰ ਦੇ ਮੈਂਬਰ ਬਹੁਤ ਘਬਰਾਏ ਤੇ ਸਾਰੀ ਬਸਤੀ ਵਿਚ ਹੱਲ-ਚੱਲ ਮੱਚ ਗਈ ਕਿ ਇਨ੍ਹਾਂ ਦੇ ਘਰ ਤਾਂ ਬਹੁਤ ਵੱਡਾ 'ਜਿੰਨ' ਹੈ। ਇਹ ਘਟਨਾਵਾਂ ਲਗਾਤਾਰ 15-20 ਦਿਨ ਵਾਪਰਦੀਆਂ ਰਹੀਆਂ। ਘਰ ਵਾਲੇ ਪਹਿਲਾਂ ਤਾਂ ਇਹ ਗੱਲ ਨਹੀਂ ਸਨ ਮੰਨਦੇ ਕਿ 'ਭੂਤ-ਪ੍ਰੇਤ' ਰੋੜੇ ਮਾਰਦਾ ਹੈ। ਉਨ੍ਹਾਂ ਦਾ ਖਿਆਲ ਸੀ ਕਿ ਰੋੜੇ ਆਂਢ-ਗੁਆਂਢ ਵਿਚੋਂ ਹੀ ਆਉਂਦੇ ਹਨ। ਇਸ ਲਈ ਉਸ ਪ੍ਰੀਵਾਰ ਦੇ ਮੈਂਬਰ ਕੁਝ ਰਿਸ਼ਤੇਦਾਰ ਰਾਤ ਨੂੰ ਪਹਿਰਾ ਦੇਣ ਲੱਗ ਪਏ। ਉਹ ਰਾਤ ਨੂੰ ਕੋਠਿਆਂ ਤੇ ਬੈਠ ਕੇ ਵੇਖਣ ਲਗੇ ਕਿ ਰੋੜੇ ਕਿਸ ਪਾਸਿਉਂ ਆਉਂਦੇ ਹਨ, ਉਦੋਂ ਤਾਂ ਉਨ੍ਹਾਂ ਦੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਘਰ ਵਿਚ ਅੱਗ ਵੀ ਲੱਗਣ ਲਗ ਪਈ।

ਬਸ ਫਿਰ ਕੀ ਸੀ, ਉਹ ਭੱਜੇ ਸਾਧਾਂ, ਚੇਲਿਆਂ ਕੋਲ। ਇਕ ਸਾਧ ਨੇ ਸਾਰੀ ਰਾਤ ਉਨ੍ਹਾਂ ਦੇ ਘਰ ਆਕੇ ਚੌਂਕੀ ਲਾਈ ਤੇ ਸਿਰ ਘੁਮਾਉਂਦਾ ਰਿਹਾ। ਸਾਧ ਘਰ ਦੇ ਮੁੱਖੀ ਨੂੰ ਕਹਿੰਦਾ ਤੂੰ ਤਾਂ ਮੰਨਦਾ ਨਹੀਂ ਸੀ, ਵੇਖੇ ਹੱਥ, ਇਹ ਤਾਂ ਤੁਹਾਡੇ ਘਰੇ ਬਹੁਤ ਤਕੜਾ 'ਪ੍ਰੇਤ' ਹੈ। ਸਾਰੇ ਮੇਰੇ ਪੈਰੀਂ ਹੱਥ ਲਾਓ। ਸਾਰੇ ਪ੍ਰੀਵਾਰ ਨੇ ਚੇਲੇ ਦੇ ਪੈਰੀਂ ਹੱਥ ਲਾਏ। ਸਾਧ ਨੇ ਕਿਹਾ ਹੁਣ ਇਹ 'ਪ੍ਰੇਤ' ਮੈਂ ਭਸਮ ਕਰ ਦਿੱਤਾ ਹੈ। ਇਸ ਲਈ ਹੁਣ ਸਭ ਠੀਕ ਹੋ ਜਾਵੇਗਾ, ਕਹਿੰਦਾ ਹੋਇਆ ਕਾਫ਼ੀ ਚੜ੍ਹਾਵਾ ਲੈ ਕੇ ਸੁਬ੍ਹਾ ਚਲਦਾ ਬਣਿਆ।

ਉਸ ਦਿਨ ਹੀ ਫਿਰ ਅੱਗ ਲੱਗ ਗਈ। ਘਰ ਦੇ ਹੋਰ ਘਬਰਾ ਗਏ। ਉਹ ਇਕ ਹੋਰ 'ਸਿਆਣੇ' ਨੂੰ ਲੈ ਆਏ, ਜਿਸ ਦਾ ਪਿੰਡ ਮੁਕਤਸਰ ਕੋਲ ਸੀ। ਉਸਨੇ ਆਕੇ ਘਰ ਨੂੰ 'ਕੀਲ' ਦਿੱਤਾ ਤੇ ਇਕ ਪਾਣੀ ਦੀ ਬੋਤਲ ਕਰ ਦਿੱਤੀ, ਇਕ ਕੋਰਾ ਕੁੱਜਾ ਤੇ ਸਵਾ ਕਿਲੋ ਚਾਵਲ 'ਮੰਤਰ ਕੇ' ਦੇ ਦਿੱਤੇ ਤੇ ਕਹਿੰਦਾ ਹੁਣ ਤੁਹਾਡੇ ਘਰੇ ਕੋਈ ਘਟਨਾ ਨਹੀਂ ਵਾਪਰਦੀ। ਇਹ ਕਹਿ ਕੇ ਉਹ ਵੀ ਸੁਬ੍ਹਾ ਚਲਿਆ ਗਿਆ। ਪ੍ਰੰਤੂ ਘਟਨਾਵਾਂ ਜਿਉਂ ਦੀਆਂ ਤਿਉਂ ਰਹੀਆਂ।

ਇਸ ਪ੍ਰੀਵਾਰ ਦਾ ਇਕ ਜਵਾਈ ਕੁਝ ਅਗਾਂਹ ਵਧੂ ਖਿਆਲਾਂ ਦਾ ਹੋਣ ਕਰਕੇ ਇਨ੍ਹਾਂ ਗੱਲਾਂ (ਭੂਤ-ਪ੍ਰੇਤਾਂ') ਨੂੰ ਨਹੀਂ ਸੀ ਮੰਨਦਾ। ਜਦੋਂ ਉਹ ਕਹਿੰਦਾ ਕਿ ਕੋਈ 'ਭੂਤ-ਪ੍ਰੇਤ' ਨਹੀਂ ਹੁੰਦੇ ਤਾਂ ਸਾਰਾ ਪ੍ਰੀਵਾਰ ਉਸਦੇ ਗਲ ਪੈ ਜਾਂਦਾ, ਕਿ ਘਟਨਾਵਾਂ ਤਾਂ ਵਾਪਰਨੋਂ ਹਟ ਜਾਣ ਪ੍ਰੰਤੂ ਤੂੰ ਉਨ੍ਹਾਂ (ਭੂਤ-ਪ੍ਰੇਤਾਂ') ਦੇ ਵਿਰੁੱਧ ਬੋਲਦਾ ਹੈ, ਇਸ ਕਰਕੇ ਇਹ ਸਭ ਕੁਝ ਦਿਨ-ਬ-ਦਿਨ ਵੱਧ ਰਿਹਾ ਹੈ। ਪ੍ਰੀਵਾਰ ਦੇ ਮੈਂਬਰ 'ਭੂਤ-ਪ੍ਰੇਤਾਂ' ਦੇ ਚੱਕਰ ਵਿਚ ਪਏ ਰਹੇ। ਪ੍ਰੰਤੂ ਉਸਨੇ ਆਪਣਾ ਵਿਰੋਧ ਜਾਰੀ ਰਖਿਆ। ਉਸਦੀ ਪਤਨੀ ਇਕ ਸਰਕਾਰੀ ਮੁਲਾਜ਼ਮ ਤੇ ਕਾਫ਼ੀ ਪੜ੍ਹੀ-ਲਿਖੀ ਹੋਣ ਤੇ ਵੀ ਆਪਣੇ ਪਤੀ ਨੂੰ ਕਹਿੰਦੀ ਰਹਿੰਦੀ ਕਿ ਇਹ ਸਾਰੀ ਬਲਾਅ ('ਭੂਤ-ਪ੍ਰੇਤ') ਤੇਰੇ ਮਗਰ ਪੈ ਜਾਣੀ ਹੈ। ਹੁਣ ਤਾਂ ਇਨ੍ਹਾਂ ਦੇ ਘਰ ਘਟਨਾਵਾਂ ਵਾਪਰਦੀਆਂ ਹਨ, ਜੇ ਤੂੰ ਆਪਣਾ ਵਿਰੋਧ ਬੰਦ ਨਾ ਕੀਤਾ ਤਾਂ ਆਪਣੇ ਘਰ 'ਭੂਤ-ਪ੍ਰੇਤਾਂ' ਦਾ ਵਾਸਾ ਹੋ ਜਾਵੇਗਾ। ਸਾਰਿਆਂ ਦੇ ਕਹਿਣ ਤੇ ਉਹ ਕੁਝ ਦਿਨ ਚੁੱਪ ਹੋ ਗਿਆ ਪ੍ਰੰਤੂ ਫਿਰ ਵੀ ਘਟਨਾਵਾਂ ਵਾਪਰਨੋਂ ਨਾ ਹਟੀਆਂ। ਅਖੀਰ ਤੇ ਉਸਨੇ ਆਪਣੀ ਪਤਨੀ ਨੂੰ ਇਸ ਗੱਲ ਤੇ ਰਜ਼ਾਮੰਦ ਕੀਤਾ ਕਿ ਆਪਾਂ ਤਰਕਸ਼ੀਲ ਸੁਸਾਇਟੀ ਨਾਲ ਸੰਪਰਕ ਕਰੀਏ। ਪਤੀ, ਪਤਨੀ ਦੇ ਕਹਿਣ ਤੇ ਬਾਕੀ ਘਰਦੇ ਮੈਂਬਰ ਤਰਕਸ਼ੀਲ ਸੁਸਾਇਟੀ ਨਾਲ ਸੰਪਰਕ ਕਰਨ ਲਈ ਸਹਿਮਤ ਹੋ ਗਏ ਅਤੇ ਉਹ ਜੀਪ ਲੈਕੇ ਸਾਡੇ ਕੋਲ ਬਰਮਾੜੀ ਪਹੁੰਚ ਗਏ। ਉਨ੍ਹਾਂ ਨੂੰ ਸਾਨੂੰ ਸਾਰੀ ਦਰਦ ਭਰੀ ਕਹਾਣੀ ਸੁਣਾਈ। ਉਹ ਇੰਨੇ ਡਰੇ ਹੋਏ ਸਨ ਕਿ ਸਾਨੂੰ ਕਹਿੰਦੇ ਹੁਣੇ ਸਾਡੇ ਨਾਲ ਜੀਪ ਤੇ ਚਲੋ, ਸਾਡੇ ਘਰ ਦਾ ਬਹੁਤ ਬੁਰਾ ਹਾਲ ਹੈ, ਹੋ ਸਕਦੇ ਸਾਡੇ ਜਾਂਦੇ ਨੂੰ ਸਾਰਾ ਘਰ ਸੜ ਕੇ ਸੁਆਹ ਹੋ ਜਾਵੇ। ਅਸੀਂ ਉਨ੍ਹਾਂ ਨੂੰ ਯਕੀਨ ਦੁਆਇਆ ਕਿ ਸਭ ਠੀਕ ਹੋ ਜਾਵੇਗਾ, ਪਰੰਤੂ ਉਹ ਬਹੁਤ ਘਬਰਾਏ ਹੋਏ ਸਨ ਤੇ ਸਾਰਿਆਂ ਦੀ ਇਕ ਹੀ ਰਟ ਲਾਈ ਹੋਈ ਸੀ ਕਿ ਹੁਣੇ ਛੇਤੀ-ਛੇਤੀ ਸਾਡੇ ਨਾਲ ਚਲੋ।

ਮੈਂ, ਕ੍ਰਿਸ਼ਨ ਬਰਮਾੜੀ ਅਤੇ ਦੋ ਸੁਸਾਇਟੀ ਸਮਰਥਕ ਮੇਜਰ ਸਿੰਘ ਗੋਂਦਾਰਾ ਤੇ ਅਸ਼ੋਕ ਕੁਮਾਰ, ਉਨ੍ਹਾਂ ਨਾਲ ਜੀਪ

ਤੇ ਜਾਣ ਲਈ ਤਿਆਰ ਹੋ ਗਏ। ਕੋਟਕਪੂਰੇ ਦਾ ਫਾਟਕ ਬੰਦ ਹੋਣ ਕਾਰਨ ਸਾਨੂੰ ਕੁਝ ਟਾਈਮ ਉਥੇ ਰੁਕਣਾ ਪਿਆ। ਜੋ ਲੜਕੀ ਸਾਨੂੰ ਲੈਣ ਲਈ ਨਾਲ ਆਈ ਸੀ ਉਹ ਕਹਿੰਦੀ, ਆਪਾਂ ਲੇਟ ਹੋ ਗਏ, ਮੇਰੀ ਭਰਜਾਈ ਤੇ ਮੇਰੀ ਮਾਤਾ ਉਡੀਕ ਕੇ ਕਿਸੇ ਹੋਰ ਸਾਧ ਕੋਲ ਚਲੀਆਂ ਜਾਣਗੀਆਂ। ਅਸੀਂ ਪੁੱਛਿਆ ਉਹ ਸਾਧ ਕਿਥੇ ਰਹਿੰਦਾ ਹੈ ਤਾਂ ਉਹ ਕਹਿਣ ਲਗੀ ਮੁਕਤਸਰ ਦੇ ਲਾਗੇ ਉਸਦਾ ਪਿੰਡ ਹੈ, ਤਾਂ ਅਸੀਂ ਫਾਟਕ ਤੇ ਖੜੀਆਂ ਸਾਰੀਆਂ ਬੱਸਾਂ ਵੇਖੀਆਂ ਅਤੇ ਉਨ੍ਹਾਂ ਨੂੰ ਇਕ ਬਸ ਵਿਚੋਂ ਉਤਾਰ ਲਿਆ। ਉਨ੍ਹਾਂ ਦਾ ਹਾਲ ਬਹੁਤ ਹੀ ਬੁਰਾ ਸੀ, ਉਹ ਕਹਿਣ ਲੱਗੀਆਂ ਤੁਹਾਡੇ ਮਗਰੋਂ ਫਿਰ ਕਈ ਵਾਰ ਅੱਗ ਲਗ ਗਈ। ਉਨ੍ਹਾਂ ਨੂੰ ਜੀਪ ਵਿਚ ਨਾਲ ਬਿਠਾਇਆ ਅਤੇ ਚਲ ਪਏ। ਹੁਣ ਅਸੀਂ 10-11 ਜਣੇ ਹੋ ਗਏ, ਇਸ ਲਈ ਜੀਪ ਗਰਮ ਹੋਕੇ ਬੰਦ ਹੋ ਗਈ। ਉਹ ਕਹਿਣ ਲਗੇ ਸ਼ੁਕਰ ਹੈ ਘਰ ਖੈਰ ਹੋਵੇ, ਪਹਿਲਾਂ ਫਾਟਕ ਲੱਗ ਗਿਆ, ਹੁਣ ਜੀਪ ਬੰਦ ਹੋ ਗਈ, ਪਤਾ ਨਹੀਂ ਕਿਹੋ ਜਿਹੀ 'ਚੀਜ਼' 'ਭੂਤ-ਪ੍ਰੇਤ' ਸਾਡੇ ਮਗਰ ਪਈ ਹੈ। ਅਸੀਂ ਆਖਿਆ ਕੋਈ ਗੱਲ ਨਹੀਂ, ਸਾਡੀ ਗਰੰਟੀ ਹੈ ਅਸੀਂ ਸਭ-ਘਟਨਾਵਾਂ ਵਾਪਰਨੋਂ ਬੰਦ ਕਰ ਦੇਵਾਂਗੇ। ਅਖੀਰ ਨੂੰ ਅਸੀਂ ਜੀਪ ਛੱਡ, ਇਕ ਟ੍ਰੈਕਟਰ ਤੇ ਬੈਠ ਕੇ ਘਰ ਪਹੁੰਚੇ। ਅਸੀਂ ਚਾਹ ਪਾਣੀ ਪੀਤਾ ਤੇ ਜਿਥੇ ਘਟਨਾਵਾਂ ਵਾਪਰਦੀਆਂ ਸਨ ਉਸ ਥਾਂ ਨੂੰ ਚੈੱਕ ਕੀਤਾ।

**ਪੜਤਾਲ**—ਅਸੀਂ ਆਪਣੀ ਕਾਰਵਾਈ ਸ਼ੁਰੂ ਕਰਨ ਤੋਂ ਪਹਿਲਾਂ ਮੇਜਰ ਸਿੰਘ ਤੇ ਅਸ਼ੋਕ ਕੁਮਾਰ ਨੂੰ ਸਾਰੇ ਘਰ ਦੀ ਨਿਗਰਾਨੀ ਰੱਖਣ ਲਈ ਕਿਹਾ। ਵਾਪਰਦੀਆਂ ਘਟਨਾਵਾਂ 'ਚੋਂ ਸਾਨੂੰ ਪਤਾ ਲਗਿਆ ਕਿ ਜੋ ਰੋੜਾ ਘਰੇ ਵੱਜਦਾ ਹੈ ਉਹ ਇਕ ਘਰੇ ਨਿੰਮ ਹੈ, ਉਸ ਵਿਚੋਂ ਦੀ ਹੁੰਦਾ ਹੋਇਆ ਆਉਂਦਾ ਹੈ। ਇਕ ਪੱਗ ਮੱਚੀ ਹੋਈ ਸੀ। ਇਕ ਮੱਝ ਦਾ ਝੁੱਲ ਮਚਿਆ ਪਿਆ ਸੀ, ਇਕ ਹੋਰ ਬੋਰਾ ਧੁੱਖ ਰਿਹਾ ਸੀ। ਇਕ ਤੋਲੀਆ ਵੀ ਮੱਚ ਕੇ ਸੁਆਹ ਹੋਇਆ ਪਿਆ ਸੀ। ਘਰਦਿਆਂ ਨੇ ਸਾਨੂੰ ਦੱਸਿਆ ਕਿ ਕੋਠੇ ਉੱਤੇ ਪਈਆਂ ਪਾਥੀਆਂ ਵੀ ਮੱਚ ਗਈਆਂ ਸਨ। ਕਮਰੇ ਦਾ ਇਕ ਦਰਵਾਜ਼ਾ ਲਗਾਤਾਰ ਰੋੜੇ ਵੱਜਣ ਕਾਰਣ ਟੁੱਟ ਗਿਆ ਸੀ। ਘਰ ਦੇ ਡਰਦੇ ਆਪਣੀ ਕਾਰ ਵੀ ਘਰੇ ਨਹੀਂ ਸਨ ਖੜ੍ਹਾਉਂਦੇ।

ਪ੍ਰੀਵਾਰ ਦੇ ਮੁੱਖ ਤਿੰਨ ਮੈਂਬਰ ਸਨ। ਘਰ ਦਾ ਮੁੱਖੀ, ਉਸਦੀ ਪਤਨੀ ਤੇ ਉਨ੍ਹਾਂ ਦੀ ਨੂੰਹ, ਜਿਸਦੇ ਘਰ ਵਾਲਾ ਕੁਝ ਚਿਰ ਪਹਿਲਾਂ ਐਕਸੀਡੈਂਟ ਨਾਲ ਮਰ ਚੁੱਕਾ ਸੀ। ਉਸਦੇ ਤਿੰਨ ਬੱਚੇ ਸਨ। ਉਨ੍ਹਾਂ ਦੇ ਘਰ ਇਕ ਕਿਰਾਏਦਾਰ ਪ੍ਰੀਵਾਰ ਵੀ ਰਹਿੰਦਾ ਸੀ, ਉਨ੍ਹਾਂ ਦੇ ਵੀ ਇਕ ਬੱਚਾ ਸੀ। ਅਸੀਂ ਲੋੜੀਂਦੇ ਮੈਂਬਰਾਂ ਨਾਲ ਅਲੱਗ-ਅਲੱਗ ਗੱਲਬਾਤ ਕਰਕੇ ਵਾਪਰਦੀਆਂ ਘਟਨਾਵਾਂ ਸੰਬੰਧੀ ਜਾਣਕਾਰੀ ਲਈ। ਅਸੀਂ ਮੈਂਬਰ 'ਭੂਤ' ਲੱਭ ਲਿਆ ਜੋ ਇਹ ਸਾਰੀਆਂ ਘਟਨਾਵਾਂ ਕਰਦਾ ਸੀ।

**ਕਾਰਣ**—ਘਰ ਵਿਚ ਜੋ ਕਿਰਾਏਦਾਰ ਰਹਿੰਦਾ ਸੀ, ਉਸਦੇ ਉਥੇ ਇਕ ਔਰਤ ਨਾਲ ਨਜਾਇਜ਼ ਸਬੰਧ ਸਨ। ਇਸ ਸਭ ਕੁਝ ਬਾਰੇ ਕਿਰਾਏਦਾਰ ਦੀ ਘਰ ਵਾਲੀ ਨੂੰ ਪਤਾ ਸੀ। ਉਹ ਅਜਿਹੀਆਂ ਘਟਨਾਵਾਂ ਕਰਕੇ ਆਪਣੇ ਪਤੀ ਨੂੰ ਡਰਾਉਣਾ ਚਾਹੁੰਦੀ ਸੀ, ਤਾਂ ਜੋ ਉਹ ਆਪਣੇ ਨਜ਼ਾਇਜ ਸੰਬੰਧ ਤੋੜ ਲਵੇ ਅਤੇ ਕਿਸੇ ਹੋਰ ਮਕਾਨ ਵਿਚ ਰਹਿਣ ਲਈ ਸਹਿਮਤ ਹੋ ਜਾਵੇ।

ਅੰਤ ਵਿਚ ਉਸਨੇ ਮੇਰੇ ਨਾਲ ਲਿਖਤੀ ਰੂਪ ਵਿਚ ਵਾਅਦਾ ਕੀਤਾ ਕਿ ਮੈਂ ਅੱਜ ਤੋਂ ਬਾਅਦ ਕਦੇ ਵੀ ਰੋੜੇ ਨਹੀਂ ਮਾਰਾਂਗੀ ਅਤੇ ਨਾ ਹੀ ਅੱਗ ਲਾਵਾਂਗੀ। ਅੱਜ ਇਕ ਸਾਲ ਬੀਤਣ ਤੋਂ ਬਾਅਦ ਕੋਈ ਘਟਨਾ ਨਹੀਂ ਵਾਪਰੀ ਤੇ ਸਾਰਾ ਪ੍ਰੀਵਾਰ ਖੁਸ਼ੀ-ਖੁਸ਼ੀ ਰਹਿ ਰਿਹਾ ਹੈ, ਜੋ ਪਹਿਲਾਂ ਘਰ ਛੱਡ ਕੇ ਜਾਣ ਲਈ ਤਿਆਰ ਸੀ।

## ਵਿਆਹ ਸਬੰਧੀ ਇਸ਼ਤਿਹਾਰ

ਸਰਕਾਰੀ ਮੁਲਾਜ਼ਮ (ਪਨਸਪ) ਦਰਜਾ ਚਾਰ, ਉਮਰ 28 ਸਾਲ, ਕੱਦ 5½ ਫੁਟ, ਰੰਗ ਸਾਫ, ਵਿਦਿਅਕ ਯੋਗਤਾ B. A., ਤਨਖਾਹ 1300 ਪ੍ਰਤੀ ਮਹੀਨਾ, ਜਮੀਨ 4 ਕਿੱਲੇ ਲਈ ਅਗਾਂਹ ਵਧੂ ਵਿਚਾਰਾਂ ਦੀ, ਘੱਟੋ ਘੱਟ ਮੈਟ੍ਰਿਕ ਜੀਵਨ ਸਾਥਣ ਦੀ ਲੋੜ ਹੈ ਜੋ ਆਰਥਿਕ ਤੋਰ ਤੇ ਸਹਾਈ ਹੋਣ ਯੋਗ ਹੋਵੇ ਕੋਈ ਬੰਧੇਜ ਨਹੀਂ।

**ਸੰਪਰਕ ਪਤਾ**
ਅਵਤਾਰ ਗੋਂਦਾਰਾ ਐਡਵੋਕੇਟ
ਜਿਲ੍ਹਾ ਕਚਹਿਰੀਆਂ ਫਰੀਦਕੋਟ



# ਚੂੰਘਾ ਵਿਖੇ ਚੋਲਾ ਛੱਡਣ ਦੇ ਪਾਖੰਡ ਦਾ ਪਰਦਾ ਫਾਸ਼

ਬਰਨਾਲਾ ਤੋਂ 20 ਕਿਲੋਮੀਟਰ ਦੂਰ ਪਿੰਡ ਚੂੰਘਾ ਦੀ ਮਨਜੀਤ ਕੌਰ ਪੁੱਤਰੀ ਸ੍ਰੀ ਜਗਦੇਵ ਸਿੰਘ ਉਮਰ ਲਗਭਗ 20 ਸਾਲ ਵੱਲੋਂ 70 ਦਿਨ ਪਹਿਲਾਂ ਚੋਲਾ ਛੱਡਣ ਦਾ ਕੀਤਾ ਐਲਾਨ ਫਰਾਡ ਸਾਬਤ ਹੋਇਆ। ਉਸਦੇ ਦਾਅਵੇ ਅਨੁਸਾਰ—

1. ਉਸ ਵਿਚ ਬਾਬੇ ਆਉਂਦੇ ਹਨ ਅਤੇ ਉਹ ਹੀ ਉਸ ਨੂੰ ਸ਼ਕਤੀ ਦਿੰਦੇ ਹਨ।
2. ਉਹ 29—11—90 (14 ਮੱਘਰ) ਨੂੰ ਚੋਲਾ ਛੱਡੇਗੀ (ਮਰ ਜਾਵੇਗੀ)।
3. ਆਪਣੀਆਂ ਮੁਸ਼ਕਲਾਂ ਦੇ ਹੱਲ ਲਈ ਜਿਹੜੇ ਵੀ ਲੋਕੀਂ ਉਸ ਕੋਲ ਜਾਂਦੇ ਸਨ, ਉਨ੍ਹਾਂ ਨੂੰ ਸੇਬ ਲਿਆਉਣ ਲਈ ਕਿਹਾ ਜਾਂਦਾ ਸੀ। ਉਸ ਤੋਂ ਬਾਅਦ ਮਨਜੀਤ ਕੌਰ ਭਗਤੀ ਕਰਦੀ ਸੀ ਅਤੇ ਸੇਬਾਂ ਉੱਪਰ ਆਪਣੇ ਆਪ ਦੰਦੀਆਂ ਵੱਢੀਆਂ ਜਾਂਦੀਆਂ ਸਨ। ਭਾਵ ਭੋਗ ਲਵਾਇਆ ਜਾਂਦਾ ਸੀ।
4. ਜੇਕਰ ਪਿੰਡ ਦੀ ਪੰਚਾਇਤ ਅਰਦਾਸ ਕਰੇ ਤਾਂ ਲੜਕੀ ਪੰਜ ਸਾਲ ਹੋਰ ਜਿਉਂਦੀ ਰਹਿ ਸਕਦੀ ਹੈ।
5. ਚੋਲਾ ਛੱਡਣ ਤੋਂ ਕਈ ਦਿਨ ਪਹਿਲਾਂ "ਲੜਕੀ ਕਈ ਕਈ ਘੰਟੇ ਚੋਲਾ ਛੱਡ ਦਿੰਦੀ ਸੀ ਨਬਜ ਵੀ ਰੁਕਦੀ ਸੀ। ਅਲੋਪ ਵੀ ਹੋ ਜਾਂਦੀ ਸੀ।"
6. ਮਨਜੀਤ ਕੌਰ ਦਾ ਪਿਤਾ ਇਹ ਅਰਦਾਸ ਕਰੇ ਕਿ ਮੈਂ ਲੜਕੀ ਦਾ ਪੰਜ ਸਾਲ ਵਿਆਹ ਨਹੀਂ ਕਰਦਾ ਤਾਂ ਵੀ ਲੜਕੀ ਪੰਜ ਸਾਲ ਹੋਰ ਜਿਉਂਦੀ ਰਹਿ ਸਕਦੀ ਹੈ।

ਐਲਾਨ ਕੀਤੇ 70 ਦਿਨਾਂ ਦੌਰਾਨ ਲਾਈਲਗ ਲੋਕ ਵੱਡੀ ਗਿਣਤੀ ਵਿਚ ਉਸ ਦੇ ਦਰਸ਼ਨ ਕਰਨ, ਮਨੋਕਾਮਨਾਵਾਂ ਪੂਰੀਆਂ ਕਰਨ, ਦੁੱਖਾਂ ਤਕਲੀਫਾਂ ਤੋਂ ਛੁਟਕਾਰਾ ਪਾਉਣ ਲਈ ਆਉਣ ਲੱਗੇ। ਬਹੁਤ ਥਾਵਾਂ ਤੇ ਮਨਜੀਤ ਕੌਰ ਨੂੰ ਉਚੇਚੇ ਤੌਰ ਤੇ ਲਿਜਾਇਆ ਵੀ ਗਿਆ। ਭੇਟਾ ਦੇ ਰੂਪ ਵਿਚ ਪੈਸਾ ਅਤੇ ਸੂਟ ਵਗੈਰਾ ਦੇ ਰੂਪ ਵਿਚ ਚੜ੍ਹਾਵਾ ਚੜ੍ਹਨ ਲੱਗਾ। ਅੰਤ ਉਹ ਦਿਨ ਵੀ ਆ ਗਿਆ ਜਿਸ ਦਿਨ (29—11—90) ਮਨਜੀਤ ਕੌਰ ਨੇ ਚੋਲਾ ਛੱਡਣਾ ਸੀ। ਸਵੇਰ ਤੋਂ ਹੀ ਪਿੰਡ ਵਿਚ ਗਹਿਮਾ-ਗਹਿਮੀ ਸੀ। ਲੋਕ ਦੂਰੋਂ ਦੂਰੋਂ ਟਰੈਕਟਰ ਟਰਾਲੀਆਂ ਅਤੇ ਬੱਸਾਂ ਆਦਿ ਤੇ ਪਹੁੰਚਦੇ ਗਏ। ਮਨਜੀਤ ਕੌਰ ਮਿਥੇ ਸਥਾਨ ਤੇ ਸਵੇਰੇ 9 ਕੁ ਵਜੇ ਹੀ ਪਹੁੰਚ ਗਈ। ਉਹ ਆਪਣੀ ਛੋਟੀ ਭੈਣ ਤੋਂ ਬਿਨਾਂ ਹੋਰ ਕਿਸੇ ਨਾਲ ਗੱਲ ਨਹੀਂ ਸੀ ਕਰਦੀ। ਹਜ਼ਾਰਾਂ ਦੀ ਗਿਣਤੀ ਵਿਚ ਲੋਕ ਇਕੱਠੇ ਹੋ ਗਏ।

**ਸਟੇਜ ਦੀ ਕਾਰਵਾਈ**—ਮਨਜੀਤ ਦੀ ਛੋਟੀ ਭੈਣ ਨੇ ਸਟੇਜ ਤੋਂ ਲਗਭਗ 11 ਵਜੇ ਐਲਾਨ ਕੀਤਾ ਕਿ "ਮਨਜੀਤ 11 ਤੋਂ 12 ਵਜੇ ਤੱਕ ਇਕ ਘੰਟੇ ਲਈ ਚੋਲਾ ਛੱਡੇਗੀ। ਜੇਕਰ ਇਸ ਸਮੇਂ ਦੌਰਾਨ ਪਿੰਡ ਦੀ ਪੰਚਾਇਤ ਨੇ ਅਰਦਾਸ ਨਾ ਕੀਤੀ ਤਾਂ 12 ਵਜੇ ਮਨਜੀਤ ਦਾ ਸਸਕਾਰ ਕੀਤਾ ਜਾਵੇਗਾ ਅਤੇ ਉਸ ਤੋਂ ਬਾਅਦ ਮੈਂ ਚੋਲਾ ਛੱਡਾਂਗੀ।" ਮਨਜੀਤ ਦੇ ਪਿਤਾ ਨੇ ਸਰਪੰਚ ਨੂੰ ਲੱਕੜਾਂ ਆਦਿ ਦਾ ਪ੍ਰਬੰਧ ਕਰਨ ਲਈ ਵੀ ਕਿਹਾ। ਫਿਰ ਸਟੇਜ ਤੋਂ ਐਲਾਨ ਕੀਤਾ ਗਿਆ ਕਿ ਜਿਨ੍ਹਾਂ ਨੇ ਮਨਜੀਤ ਦੇ ਅੰਤਮ ਦਰਸ਼ਨ ਕਰਨੇ ਹਨ, ਲਾਈਨ ਬਣਾ ਕੇ ਕਰ ਲਓ। ਬਸ ਫਿਰ ਕੀ ਸੀ ਆਦਮੀਆਂ ਅਤੇ ਔਰਤਾਂ ਦੀਆਂ ਵੱਖ-ਵੱਖ ਲਾਈਨਾਂ ਬਣ ਗਈਆਂ। ਮਨਜੀਤ ਕੌਰ ਨੂੰ ਕਾਲੇ ਸ਼ਾਲ ਨਾਲ ਢਕਿਆ ਹੋਇਆ ਸੀ, ਸਿਰਫ ਦਰਸ਼ਨਾਂ ਲਈ ਉਸ ਦਾ ਚਿਹਰਾ ਨੰਗਾ ਰੱਖਿਆ ਗਿਆ ਸੀ। 11-15 ਵਜੇ ਐਲਾਨ ਕੀਤਾ ਗਿਆ ਕਿ "ਜਿਸ ਵੀ ਕਿਸੇ ਡਾਕਟਰ ਨੇ ਜਾਂ ਤਰਕਸ਼ੀਲ ਵਾਲਿਆਂ ਨੇ ਚੈੱਕ ਕਰਨਾ, ਕਰ ਲੈਣ, ਮਨਜੀਤ ਕੌਰ ਬਿਲਕੁਲ ਮਰ ਚੁੱਕੀ ਹੈ, ਨਬਜ਼ ਰੁਕ ਚੁੱਕੀ ਹੈ। ਤਰਕਸ਼ੀਲ ਵਾਲੇ ਸ਼ਰਤਾਂ ਲਾਉਣ ਨੂੰ ਕਹਿੰਦੇ ਸਨ ਹੁਣ ਆ ਜਾਣ ਜੇ ਕਿਸੇ ਨੇ ਚੈੱਕ ਕਰਨਾ।" ਇਹ ਐਲਾਨ ਬਾਰ-ਬਾਰ ਦੁਹਰਾਇਆ ਗਿਆ। ਮੈਂ 11-20 ਵਜੇ ਸਟੇਜ ਤੇ ਚਲਾ ਗਿਆਂ ਅਤੇ ਨਬਜ਼ ਦਿਖਾਉਣ ਦੀ ਬੇਨਤੀ ਕੀਤੀ। ਮੇਰੇ ਇਸ ਤਰ੍ਹਾਂ ਕਹਿਣ ਤੇ ਸਾਰੇ ਪ੍ਰਬੰਧਕਾਂ ਦੇ ਚਿਹਰੇ ਘਬਰਾਏ ਦਿਸਣ ਲੱਗੇ ਅਤੇ ਉਨ੍ਹਾਂ ਬੁਖਲਾਹਟ ਜਿਹੀ ਵਿਚ ਕਈ ਬੇ-ਲੋੜੇ ਜਿਹੇ ਸੁਆਲ ਕੀਤੇ, ਜਿਨ੍ਹਾਂ ਦੇ ਮੈਂ ਸਮੇਂ ਅਨੁਸਾਰ ਉੱਤਰ ਦਿੱਤੇ ਜਿਵੇਂ—

ਪ੍ਰਸ਼ਨ—ਕੀ ਤੂੰ ਲੱਖ ਰੁਪਈਆ ਲਿਆਇਆਂ ?

ਉੱਤਰ—ਆਪਣੀ ਕਿਹੜਾ ਕੋਈ ਸ਼ਰਤ ਲੱਗੀ ਹੈ ਤੁਸੀਂ ਚੈੱਕ ਕਰਨ ਦਾ ਐਲਾਨ ਕੀਤਾ ਤੇ ਮੈਂ ਚੈੱਕ ਕਰਨ ਲਈ ਆਇਆਂ।

ਪ੍ਰਸ਼ਨ—ਕੀ ਤੂੰ ਡਾਕਟਰੀ ਪਾਸ ਕੀਤੀ ਹੈ ?

ਉੱਤਰ—ਹਾਂ ਕੀਤੀ ਹੈ।

ਪ੍ਰਸ਼ਨ—ਕਿੱਥੋਂ ਪਾਸ ਕੀਤੀ ਹੈ ?

ਉੱਤਰ—ਚੰਡੀਗੜ੍ਹ ਤੋਂ।

ਪ੍ਰਸ਼ਨ—ਕੀ ਕੰਮ ਕਰਦਾਂ ?

ਉੱਤਰ—ਡਾਕਟਰੀ ਦੀ ਪ੍ਰੈਕਟਿਸ।

ਪ੍ਰਸ਼ਨ—ਤੇਰੇ ਕੋਲ ਅਡੈਂਟੀਕਾਰਡ ਹੈ ?

ਉੱਤਰ—ਮੈਨੂੰ ਨਬਜ ਚੈੱਕ ਕਰਨ ਲਈ ਅਡੈਂਟੀਕਾਰਡ ਦੀ ਲੋੜ ਨਹੀਂ, ਮੈਂ ਦੇਖ ਕੇ ਦੱਸ ਸਕਦਾ ਹਾਂ ਕਿ ਨਬਜ ਚਲਦੀ ਹੈ ਜਾਂ ਨਹੀਂ।

ਕਾਫੀ ਟਾਲ-ਮਟੋਲ ਕਰਨ ਤੋਂ ਬਾਅਦ ਨਬਜ਼ ਚੈੱਕ ਕਰਾਈ। ਨਬਜ ਬਿਲਕੁਲ ਠੀਕ ਚਲ ਰਹੀ ਸੀ ਪ੍ਰਤੀ ਮਿੰਟ 72 ਵਾਰੀ। ਮੇਰੇ ਨਬਜ਼ ਚੈੱਕ ਕਰਦੇ ਸਮੇਂ ਮਨਜੀਤ ਕੌਰ ਦੇ ਮੱਥੇ ਤੇ ਪਸੀਨੇ ਦੇ ਤੁਪਕੇ ਸਾਫ ਦਿਖਾਈ ਦੇ ਰਹੇ ਸਨ। ਜਦੋਂ ਮੈਂ ਕਿਹਾ ਕਿ ਨਬਜ ਚਲ ਰਹੀ ਹੈ ਤਾਂ ਮਨਜੀਤ ਦੀ ਛੋਟੀ ਭੈਣ ਨੇ ਬਣਾਉਟੀ ਹੈਰਾਨੀ ਪ੍ਰਗਟਾਉਂਦੇ ਹੋਏ ਕਿਹਾ, "ਅੱਛਾ।" ਤਾਂ ਫਿਰ ਆਤਮਾ ਅਜੇ ਅੰਦਰ ਹੀ ਹੈ 10-15 ਮਿੰਟਾਂ ਵਿਚ ਨਿਕਲ ਜਾਵੇਗੀ ਤੇ ਨਬਜ ਰੁਕ ਜਾਵੇਗੀ। ਇਸ ਤੋਂ ਬਾਅਦ ਸਟੇਜ ਉੱਤੋਂ ਕੀਤੇ ਜਾਂਦੇ ਐਲਾਨ/ਦਾਅਵੇ ਵੀ ਬੰਦ ਹੋ ਗਏ। ਇਸ ਤੋਂ ਬਾਅਦ ਮੈਂ ਉਨ੍ਹਾਂ ਤੋਂ 4-5 ਮਿੰਟਾਂ ਦੇ ਫਰਕ ਨਾਲ ਪੁੱਛਦਾ ਰਿਹਾ ਕਿ ਨਬਜ ਰੁਕ ਗਈ। ਮਨਜੀਤ ਦੀ ਛੋਟੀ ਭੈਣ ਜੋ ਸਾਰੀ ਕਾਰਵਾਈ ਚਲਾ ਰਹੀ ਸੀ, ਨੇ ਵਾਰ ਵਾਰ ਇਹੀ ਕਿਹਾ ਕਿ "ਅਜੇ ਥੋੜ੍ਹੀ ਥੋੜ੍ਹੀ ਚਲਦੀ ਹੈ।" 12 ਵਜੇ ਦਾ ਸਮਾਂ ਵੀ ਨਜ਼ਦੀਕ ਆ ਰਿਹਾ ਸੀ। 11-4: ਵਜੇ ਮਨਜੀਤ ਦੀ ਛੋਟੀ ਭੈਣ ਨੇ ਐਲਾਨ ਕੀਤਾ ਕਿ ਪਿੰਡ ਦੀ ਪੰਚਾਇਤ ਅਰਦਾਸ ਕਰਨ ਤੋਂ ਜੁਆਬ ਦੇ ਗਈ ਹੈ ਹੁਣ ਭੋਤਨੇ ਪਿੰਡ ਦੀ ਪੰਚਾਇਤ ਅਰਦਾਸ ਕਰੇਗੀ ਅਤੇ ਮਨਜੀਤ ਕੌਰ ਜਿਉਂਦੀ ਹੋ ਜਾਵੇਗੀ।

ਕੋਈ ਵੀ ਪੰਚਾਇਤ ਅਰਦਾਸ ਕਰਨ ਨਾ ਆਈ। ਅਖੀਰ ਮਨਜੀਤ ਦੀ ਛੋਟੀ ਭੈਣ ਨੇ ਐਲਾਨ ਕੀਤਾ ਕਿ ਹੁਣ ਅਸੀਂ ਪਰਿਵਾਰ ਵੱਲੋਂ ਹੀ ਅਰਦਾਸ ਕਰਦੇ ਹਾਂ ਸਾਡੇ ਬਾਪੂ ਜੀ ਨੇ ਬਚਨ ਦਿੱਤਾ ਹੈ ਕਿ ਮੈਂ ਪੰਜ ਸਾਲ ਮਨਜੀਤ ਦਾ ਵਿਆਹ ਨਹੀਂ ਕਰਦਾ। 11-55 ਦਾ ਸਮਾਂ ਹੋ ਗਿਆ ਤਾਂ ਮਨਜੀਤ ਦੀ ਛੋਟੀ ਭੈਣ ਨੇ ਪਰਿਵਾਰ ਨੂੰ ਅਰਦਾਸ ਕਰਨ ਲਈ ਖੜਾ ਹੋਣ ਲਈ ਕਿਹਾ। ਜਦੋਂ ਸਾਰਾ ਪਰਿਵਾਰ ਖੜਾ ਹੋਇਆ ਤਾਂ ਮੈਂ ਫਿਰ 11-55 ਤੇ ਨਬਜ਼ ਚੈੱਕ ਕੀਤੀ ਜੋ ਪਹਿਲਾਂ ਦੀ ਤਰ੍ਹਾਂ ਬਿਲਕੁਲ ਠੀਕ ਚਲ ਰਹੀ ਸੀ। ਨਬਜ਼ ਦੇਖਣ ਦਾ 1-2 ਪ੍ਰਬੰਧਕਾਂ ਨੇ ਬੁਰਾ ਵੀ ਮਨਾਇਆ ਕਿਉਂਕਿ ਉਨ੍ਹਾਂ ਨੂੰ ਸਾਰੀ ਕਹਾਣੀ ਦੀ ਅਸਲੀਅਤ ਤਾਂ ਪਤਾ ਹੀ ਸੀ। ਅੰਤ ਤੇ ਮਨਜੀਤ ਕੌਰ ਦੀ ਛੋਟੀ ਭੈਣ ਨੇ ਹੀ ਅਰਦਾਸ ਕਰ ਦਿੱਤੀ ਅਤੇ ਮਨਜੀਤ ਨੂੰ ਪਾਣੀ ਪਿਲਾ ਕੇ ਬੈਠਾ ਲਿਆ ਗਿਆ। ਸਟੇਜ ਦੀ ਕਾਰਵਾਈ ਖਤਮ ਹੋ ਗਈ। ਇਸ ਤੋਂ ਬਾਅਦ ਇਕੱਠੇ ਹੋਏ ਲੋਕਾਂ ਨੂੰ ਅਸਲੀਅਤ ਬਾਰੇ ਦੱਸਿਆ ਗਿਆ।

**ਅਸਲੀਅਤ**—ਬਹੁਤ ਸਾਰੀਆਂ ਗੱਲਾਂ ਤਾਂ ਉਸ ਦੇ ਦਾਅਵਿਆਂ ਵਿਚ ਹੀ ਸ਼ੰਕੇ ਪੈਦਾ ਕਰਦੀਆਂ ਸਨ। ਉਂਝ ਮਨਜੀਤ ਕੌਰ ਕਈ ਸਾਲ ਪਹਿਲਾਂ ਮਾਨਸਿਕ ਰੋਗ ਨਿਊਰੋਸਿਸ/ਹਿਸਟੀਰੀਆ ਦੀ ਸ਼ਿਕਾਰ ਹੋ ਗਈ ਸੀ। ਜਿਸ ਤਹਿਤ ਰੋਗੀ ਨੂੰ ਇਹ ਵਹਿਮ/ਯਕੀਨ ਹੋ ਜਾਂਦਾ ਹੈ ਕਿ ਉਸ ਵਿਚ ਕਿਸੇ ਦੀ "ਰੂਹ ਆਉਂਦੀ" ਹੈ। ਉਸ ਵਿਚ ਕੋਈ ਵਿਸ਼ੇਸ਼ ਸ਼ਕਤੀ ਹੈ, ਉਹ ਜੋ ਚਾਹੇ ਕਰ ਸਕਦਾ ਹੈ ਆਦਿ ਆਦਿ। ਪਰਿਵਾਰ ਵਾਲਿਆਂ ਉਸ ਦਾ ਇਲਾਜ ਕਿਸੇ ਮਾਨਸਕ ਰੋਗਾਂ ਦੇ ਮਾਹਰ ਡਾਕਟਰ ਜਾਂ ਤਰਕਸ਼ੀਲ ਸੁਸਾਇਟੀ ਤੋਂ ਕਰਾਉਣ ਦੀ ਥਾਂ ਰੋਗ ਨੂੰ ਵਧਾਉਣ ਵਿਚ ਹੀ ਯੋਗਦਾਨ ਪਾਇਆ। ਕਿਉਂਕਿ ਇਸ ਵਿਚ ਉਨ੍ਹਾਂ ਦੀਆਂ ਕੁਝ ਮਜ਼ਬੂਰੀਆਂ/ਖੁਦਗਰਜ਼ੀਆਂ ਸਨ।

ਲੋਕਾਂ ਨੂੰ ਦੱਸਿਆ ਗਿਆ ਕਿ ਇਸ ਤਰ੍ਹਾਂ ਕੋਈ ਵੀ ਵਿਅਕਤੀ ਇਕ ਵਾਰੀ ਮਰਨ ਤੋਂ ਬਾਅਦ ਦੁਬਾਰਾ ਜਿਉਂਦਾ ਨਹੀਂ ਹੋ ਸਕਦਾ। ਸੇਬਾਂ ਉੱਪਰ ਆਪਣੇ ਆਪ (ਭਗਤੀ ਦੁਆਰਾ) ਦੰਦੀਆਂ ਨਹੀਂ ਵੱਢੀਆਂ ਜਾ ਸਕਦੀਆਂ। ਕੋਈ ਵਿਅਕਤੀ ਕਿਸੇ ਸ਼ਕਤੀ ਦੁਆਰਾ ਨਾ ਤਾਂ ਅਲੋਪ ਹੀ ਹੋ ਸਕਦਾ ਹੈ ਅਤੇ ਨਾ ਹੀ ਪ੍ਰਗਟ ਹੋ ਸਕਦਾ ਹੈ। ਉਂਝ ਆਪਣੀ ਨਬਜ ਰੋਕਣਾ ਇਕ

(ਬਾਕੀ ਦੇਖੋ ਸਫਾ 16 ਤੇ)



ਪਸਤਕ ਰਿਵੀਊ

# ਮਨੋਰੋਗ : ਕਾਰਨ ਅਤੇ ਇਲਾਜ

**ਲੇਖਕ—ਬਲਵਿੰਦਰ ਸਿੰਘ**

**ਪ੍ਰਕਾਸ਼ਕ—ਤਰਕਸ਼ੀਲ ਸੋਸਾਇਟੀ ਪੰਜਾਬ**

ਮਾਨਸਿਕ ਰੋਗ ਕੀ ਹੁੰਦੇ ਹਨ ? ਕਿਉਂ ਹੁੰਦੇ ਹਨ ? ਇਹਨਾਂ ਦਾ ਇਲਾਜ ਕਿਵੇਂ ਹੋ ਸਕਦਾ ਹੈ ? ਮਾਨਸਿਕ ਰੋਗੀਆਂ ਦੇ ਕੀ ਲੱਛਣ ਹੁੰਦੇ ਹਨ ? ਆਦਿ ਗੱਲਾਂ ਬਾਰੇ ਸਾਡੇ ਲੋਕਾਂ ਦੀ ਜਾਣਕਾਰੀ ਨਾ ਹੋਣ ਦੇ ਬਰਾਬਰ ਸੀ। ਜਿਸ ਕਰਕੇ ਮਾਨਸਿਕ ਰੋਗੀਆਂ ਦੇ ਕੇਸਾਂ ਨੂੰ ਆਮ ਕਰਕੇ ਭੂਤ-ਪ੍ਰੇਤਾਂ ਦੇ ਖਾਤੇ ਹੀ ਪਾ ਦਿੱਤਾ ਜਾਂਦਾ ਸੀ। ਤਰਕਸ਼ੀਲ ਸੋਸਾਇਟੀ ਪੰਜਾਬ ਨੇ ਇਸ ਸਬੰਧ ਵਿਚ ਲੋਕਾਂ ਨੂੰ ਚੇਤੰਨ ਕੀਤਾ ਹੈ ਅਤੇ ਮਾਨਸਿਕ ਰੋਗਾਂ ਪ੍ਰਤੀ ਸਹੀ ਪਹੁੰਚ ਅਤੇ ਜਾਣਕਾਰੀ ਦਾ ਆਮ ਜਨਤਾ ਵਿਚ ਸਚਾਰ ਕੀਤਾ ਹੈ। ਇਸਦੇ ਲਈ ਤਰਕਸ਼ੀਲ ਸੋਸਾਇਟੀ ਵਲੋਂ ਮਾਨਸਿਕ ਰੋਗੀਆਂ ਦੇ ਕੇਸ ਖੁਦ ਹੱਥ ਵਿਚ ਲੈਣ ਤੋਂ ਇਲਾਵਾ ਇਹਨਾਂ ਬਾਰੇ ਆਮ ਜਾਣਕਾਰੀ ਦੇਣ ਲਈ ਸਾਹਿਤ ਪ੍ਰਕਾਸ਼ਿਤ ਕਰਕੇ ਲੋਕਾਂ ਤੀਕ ਪਹੁੰਚਾਇਆ ਜਾਂਦਾ ਹੈ।

ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ ਪ੍ਰਕਾਸ਼ਤ ਬਲਵਿੰਦਰ ਸਿੰਘ ਜਵੰਦਾ ਦੀ ਪੁਸਤਕ 'ਮਨੋਰੋਗ : ਕਾਰਣ ਅਤੇ ਇਲਾਜ' ਇਸੇ ਮਨੋਰਥ ਲਈ ਕੀਤਾ ਗਿਆ ਇਕ ਹੋਰ ਉਦਮ ਹੈ। ਪੰਜਾਬੀ ਵਿਚ ਮਨੋਵਿਗਿਆਨ ਦੇ ਵਿਸ਼ੇ ਉੱਪਰ ਕੁਝ ਗਿਣਤੀ ਦੀਆਂ ਹੀ ਮੌਲਿਕ ਪੁਸਤਕਾਂ ਪ੍ਰਕਾਸ਼ਤ ਹੋਈਆਂ ਹਨ ਜਾਂ ਕੁਝ ਚੰਗੀਆਂ ਪੁਸਤਕਾਂ ਦੇ ਮਾੜੇ ਅਨੁਵਾਦ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਤ ਕੀਤੇ ਗਏ ਹਨ। ਮਨੋਵਿਗਿਆਨਕ ਜਾਣਕਾਰੀ ਦੀਆਂ ਚੰਗੀਆਂ ਪੁਸਤਕਾਂ ਦੀ ਘਾਟ ਤੋਂ ਇਲਾਵਾ ਮਨੋਵਿਗਿਆਨਕ ਟਰਮਾਂ ਲਈ ਢੁਕਵੇਂ ਪੰਜਾਬੀ ਸ਼ਬਦ ਵੀ ਨਿਸ਼ਚਿਤ ਨਹੀਂ ਹੋਏ ਹਨ। ਇਹਨਾਂ ਹਾਲਤਾਂ ਵਿਚ ਇਸ ਵਿਸ਼ੇ ਤੇ ਇਕ ਕਿਤਾਬ ਲਿਖੇ ਜਾਣਾ ਨਿਸ਼ਚੇ ਹੀ ਸਵਾਗਤਯੋਗ ਕਦਮ ਹੈ।

ਲੇਖਕ ਨੇ ਕਿਤਾਬ ਨੂੰ ਕੁਲ 11 ਚੈਪਟਰਾਂ ਵਿਚ ਵੰਡਿਆ ਹੈ। ਪਹਿਲੇ ਅਧਿਆਏ ਵਿਚ ਮਨੋਰੋਗਾਂ ਦੇ ਸਰੀਰਕ ਅਤੇ ਮਾਨਸਿਕ ਆਧਾਰਾਂ ਬਾਰੇ ਗੱਲ ਕੀਤੀ ਗਈ ਹੈ ਅਤੇ ਅਗਲੇ 2 ਅਧਿਆਇਆਂ ਵਿਚ ਵਿਅਕਤੀ ਦੀ ਮਾਨਸਿਕਤਾ ਦੇ ਵਿਕਾਸ ਜਾਂ ਵਿਗਾੜ ਵਿਚ ਵਿਭਾਸਤ ਅਤੇ ਵਾਤਾਵਰਣ ਦੇ ਮਹੱਤਵ ਨੂੰ ਵਿਚਾਰਿਆ ਗਿਆ ਹੈ। ਮਨੁੱਖ ਦੀ ਮਾਨਸਿਕ ਬਣਤਰ ਵਿਚ ਮਾਂ-ਬਾਪ ਤੋਂ ਵਿਰਸੇ ਵਿਚ ਪ੍ਰਾਪਤ ਜੀਨਜ਼ ਦੇ ਰੋਲ ਬਾਰੇ ਅਤੇ ਜਨਮ ਤੋਂ ਬਾਅਦ ਦੀ ਜ਼ਿੰਦਗੀ ਵਿਚ ਮਿਲੇ ਵਾਤਾਵਰਣ ਦੇ ਰੋਲ ਬਾਰੇ ਮਨੋ-ਵਿਗਿਆਨੀਆਂ ਵਿਚ ਕਾਫੀ ਵਾਦ-ਵਿਵਾਦ ਚਲਦਾ ਰਹਿੰਦਾ ਹੈ। ਪਰ ਇਸ ਕਿਤਾਬ ਵਿਚ ਲੇਖਕ ਨੇ ਇਕ ਜਾਂ ਦੂਜੀ ਪਹੁੰਚ ਦੇ ਹੱਕ ਵਿਚ ਉਲਾਰ ਹੋਣ ਦੀ ਬਜਾਏ ਸੰਤੁਲਿਤ ਪਹੁੰਚ ਅਖਤਿਆਰ ਕੀਤੀ ਹੈ ਅਤੇ ਦੋਹਵਾਂ ਆਧਾਰਾਂ ਦਾ ਬਣਦਾ ਮਹੱਤਵ ਬਿਆਨਿਆ ਹੈ।

ਚੌਥੇ ਅਧਿਆਏ ਵਿਚ ਮਾਨਸਿਕ ਰੋਗ ਕਿਉਂ ਹੁੰਦੇ ਹਨ ਅਤੇ ਉਹਨਾਂ ਦੀਆਂ ਕਿਸਮਾਂ ਬਿਆਨੀਆਂ ਗਈਆਂ ਹਨ। ਇਸ ਵਿਚ ਇਸ ਨੁਕਤੇ ਵੱਲ ਵੀ ਧਿਆਨ ਦਿਵਾਇਆ ਗਿਆ ਹੈ ਕਿ ਬਹੁਤ ਵਾਰ ਸਾਡੇ ਲੋਕ ਟੂਣੇ ਚਾਮਣਾਂ, ਸਾਧਾਂ-ਸੰਤਾਂ ਦੇ ਚੱਕਰ ਵਿਚ ਪੈ ਕੇ ਮਾਨਸਿਕ ਰੋਗੀਆਂ ਦੀ ਦਸ਼ਾ ਬਹੁਤ ਵਿਗਾੜ ਲੈਂਦੇ ਹਨ। ਅਗਲੇ ਅਧਿਆਇਆਂ ਵਿਚ ਕੁਝ ਮਾਨਸਿਕ ਬਿਮਾਰੀਆਂ ਜਿਵੇਂ—ਫੋਬੀਆ, ਖਬਤ, ਸਕੀਜ਼ੋਫਰੇਨੀਆ, ਉਦਾਸੀ ਰੋਗ ਅਤੇ ਹਿਸਟੀਰੀਆ ਬਾਰੇ ਵਿਸਥਾਰ ਵਿਚ ਜਾਣਕਾਰੀ ਦਿੱਤੀ ਗਈ ਹੈ ਅਤੇ ਲੇਖਕ ਕੋਲ ਆਏ ਕੇਸਾਂ ਦੀਆਂ ਉਦਾਹਰਣਾਂ ਦੇ ਕੇ ਸਮਝਾਉਣ ਦੀ ਕੋਸ਼ਿਸ ਕੀਤੀ ਗਈ ਹੈ।

ਸਾਡੇ ਬਹੁਤ ਸਾਰੇ ਸਰੀਰਕ ਰੋਗਾਂ ਦੇ ਪਿੱਛੇ ਅਮਲ ਵਿਚ ਮਾਨਸਿਕ ਕਾਰਨ ਹੁੰਦੇ ਹਨ। ਮਿਹਦੇ ਦਾ ਤੇਜ਼ਾਬੀਪਣ, ਪੇਟ ਦੇ ਅਲਸਰ, ਦਿਲ ਅਤੇ ਸਾਹ ਪ੍ਰਣਾਲੀ ਨਾਲ ਸੰਬੰਧਿਤ ਕਾਫੀ ਬਿਮਾਰੀਆਂ ਬਹੁਤ ਵਾਰੀਂ ਮਾਨਸਿਕ ਤਣਾਅ ਵਿਚੋਂ ਹੀ ਪੈਦਾ ਹੁੰਦੀਆਂ ਹਨ। ਸਾਡੇ ਆਮ ਡਾਕਟਰ ਸਰੀਰਕ ਰੋਗ ਦਾ ਇਲਾਜ ਕਰਦੇ ਵਕਤ ਇਸ ਪੱਖ ਨੂੰ ਅਣਗੌਲਿਆ ਕਰੀ ਰਖਦੇ ਹਨ। ਦਸਵਾਂ ਅਧਿਆਏ ਮਾਨਸਿਕ ਕਾਰਣਾਂ ਕਰਕੇ ਪੈਦਾ ਹੋਏ ਸਰੀਰਕ ਰੋਗਾਂ ਬਾਰੇ ਭਰਵੀਂ ਜਾਣਕਾਰੀ ਦਿੰਦਾ ਹੈ। ਅੰਤਮ ਚੈਪਟਰ ਵਿਚ ਮਾਨਸਿਕ ਰੋਗਾਂ ਤੋਂ ਬਚਾਓ ਅਤੇ ਇਲਾਜ ਲਈ ਸੁਝਾਅ ਦਿੱਤੇ ਗਏ ਹਨ।

ਸ਼ੈਲੀ ਸੌਖੀ ਅਤੇ ਸਪਸ਼ਟ ਹੈ ਪਰ ਕੁਝ ਮਨੋਵਿਗਿਆਨਕ ਟਰਮਾਂ ਲਈ ਠੀਕ ਪੰਜਾਬੀ ਸ਼ਬਦ ਨਹੀਂ ਵਰਤੇ ਗਏ ਹਨ। Mentally Retarded ਦੇ ਲਈ ਪੰਜਾਬੀ ਸ਼ਬਦ ਮੰਦ ਬੁੱਧੀ ਹੈ ਨਾ ਕਿ ਮਾਨਸਿਕ ਰੁਕਾਵਟ। ਇਸੇ ਤਰ੍ਹਾਂ ਅੰਗਰੇਜ਼ੀ ਸ਼ਬਦ Dissociative Reaction ਦੇ ਲਈ ਗੈਰ-ਸਮਾਜੀ ਪ੍ਰਤੀਕਰਮ ਲਿਖਿਆ ਗਿਆ ਹੈ ਜਦ ਕਿ ਅਸਲ ਪਜਾਬੀ ਸ਼ਬਦ ਖੰਡਿਤ ਪ੍ਰਤੀਕਰਮ ਹੈ (ਵਿਅਕਤੀ ਦੀ ਮਾਨਸਿਕਤਾ ਖੰਡਤ ਹੁੰਦੀ ਹੈ ਭਾਵ ਟੁੱਟ ਭੱਜ ਜਾਂਦੀ ਹੈ)। ਉਦਾਸੀ ਰੋਗ ਦੀਆਂ 3 ਸਟੇਜਾਂ ਬਿਆਨਣ ਸਮੇਂ ਪਹਿਲੀ ਵਾਰ ਉਦਾਸੀ, ਦੂਜੀ ਵਾਰ ਡਿਪਰੈਸ਼ਨ ਅਤੇ ਤੀਜੀ ਵਾਰ ਨਿਰਾਸ਼ਾ ਸ਼ਬਦ ਵਰਤਿਆ ਗਿਆ ਜੋ ਆਮ ਪਾਠਕ ਲਈ ਬੇਲੋੜਾ ਉਲਝਾਓ ਪੈਦਾ ਕਰਦਾ ਹੈ। ਇਸੇ ਤਰ੍ਹਾਂ ਦੀਆਂ ਕੁਝ ਹੋਰ ਉਦਾਹਰਣਾਂ ਹਨ। ਦੂਸਰਾ ਗਿਆਨ ਸਾਹਿਤ ਲਿਖਣ ਵੇਲੇ ਟਕਸਾਲੀ ਬੋਲੀ ਦੇ ਵੱਧ ਨੇੜੇ ਰਹਿਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਲੇਖਕ ਵਲੋਂ ਆਪਣੇ ਇਲਾਕਈ ਉਚਾਰਣ ਮੁਤਾਬਿਕ ਬੁੜਬੁੜਾਉਣਾ ਨੂੰ ਵੜਵੜਾਉਣਾ, ਬੜ੍ਹਾਵਾ ਦੇਣ ਨੂੰ ਵੜ੍ਹਾਵਾ ਦੇਣ ਆਦਿ ਲਿਖੇ ਜਾਣਾ ਵਾਰਤਕ ਦੇ ਪ੍ਰਭਾਵ ਨੂੰ ਪੇਤਲਾ ਪਾਉਂਦੇ ਹਨ। ਖੈਰ ਅਜਿਹੀਆਂ ਇਕ ਦੋ ਤਕਨੀਕੀ ਕਿਸਮ ਦੀਆਂ ਗਲਤੀਆਂ ਨੂੰ ਪਾਸੇ ਰਖਦੇ ਹੋਏ ਪਾਠਕਾਂ ਲਈ ਇਸ ਵਿਸ਼ੇ ਤੇ ਇਹ ਵਧੀਆ ਜਾਣਕਾਰੀ ਦੇਣ ਵਾਲੀ ਕਿਤਾਬ ਹੈ।

(ਸਫਾ 14 ਦੀ ਬਾਕੀ)

ਬਹੁਤ ਹੀ ਛੋਟੀ ਜਿਹੀ ਹੇਰਾ-ਫੇਰੀ ਹੈ ਜਿਸ ਨੂੰ ਤਰਕਸ਼ੀਲ ਸੁਸਾਇਟੀ ਦੇ ਆਮ ਵਰਕਰ ਰੋਕ ਕੇ ਦਿਖਾ ਦਿੰਦੇ ਹਨ। ਅਜਿਹੇ ਕੇਸਾਂ ਵਿਚ ਜਾਂ ਤਾਂ ਮਨੋਵਿਗਿਆਨਕ ਵਿਗਾੜ ਹੁੰਦਾ ਹੈ ਤੇ ਜਾਂ ਫਿਰ ਆਪਣੀ ਸਥਾਪਤੀ ਲਈ ਕੀਤਾ ਗਿਆ ਯੋਜਨਾ-ਬੱਧ ਪਾਖੰਡ। ਅਸੀਂ ਤਰਕਸ਼ੀਲ ਸੁਸਾਇਟੀ ਦਾ ਚੈਲੰਜ ਵੀ ਭੇਜਿਆ ਸੀ ਕਿ ਉਪਰੋਕਤ ਘਟਨਾਵਾਂ ਵਿਚੋਂ ਕੋਈ ਇਕ ਲੋਕਾਂ ਦੀ ਹਾਜ਼ਰੀ ਵਿਚ ਕਰਨ ਤੇ ਇਕ ਲੱਖ ਰੁਪਏ ਦਾ ਨਗਦ ਇਨਾਮ ਦੇਵਾਂਗੇ। ਜੋ ਉਨ੍ਹਾਂ ਨੇ ਕਬੂਲ ਨਹੀਂ ਕੀਤਾ।

**ਪੰਚਾਇਤ, ਚੇਤੰਨ ਲੋਕਾਂ ਅਤੇ ਰਿਸ਼ਤੇਦਾਰਾਂ ਦਾ ਸ਼ਲਾਘਾ ਯੋਗ ਰੋਲ**—70 ਦਿਨ ਪਹਿਲਾਂ ਜਦੋਂ ਮਨਜੀਤ ਨੇ ਚੋਲਾ ਛੱਡਣ ਦਾ ਐਲਾਨ ਕੀਤਾ ਤਾਂ ਸੂਝਵਾਨ ਲੋਕਾਂ ਨੇ ਮਨਜੀਤ ਕੌਰ ਨੂੰ ਕਿਸੇ ਮਨੋਰੋਗ ਮਾਹਰ ਡਾਕਟਰ ਨੂੰ ਦਿਖਾਉਣ ਦੀ ਸਲਾਹ ਦਿੱਤਾ ਜਿਸ ਨੂੰ ਪਰਿਵਾਰ ਨੇ ਨਾ ਮੰਨਿਆ। ਅੰਤ ਤੱਕ ਪਰਿਵਾਰ ਨੂੰ ਅਜਿਹੇ ਪਾਖੰਡ ਰਚਣ ਤੋਂ ਗੁਰੇਜ ਕਰਨ ਦੀ ਸਲਾਹ ਦਿੰਦੇ ਰਹੇ ਪੰਚਾਇਤ ਮੈਂਬਰ ਅਤੇ ਰਿਸ਼ਤੇਦਾਰਾਂ ਦੀ ਸੂਝ (ਸਮਝ) ਦਾ ਹੀ ਸਿੱਟਾ ਸੀ ਕਿ ਉਨ੍ਹਾਂ ਨੇ ਇਸ ਡਰਾਮੇਂ ਵਿਚ ਕਿਸੇ ਕਿਸਮ ਦੀ ਅਰਦਾਸ ਵਿਚ ਸ਼ਾਮਲ ਨਹੀਂ ਹੋਏ। ਇਸ ਤੋਂ ਉਲਟ ਇਕ ਗੱਲ ਸ਼ੁਰੂ ਵਿਚ ਹੀ ਪਰਿਵਾਰ ਵੱਲੋਂ ਆਈ ਕਿ ਜੇਕਰ ਲੜਕੀ ਆਪਣੇ ਆਪ ਚੋਲਾ ਛੱਡ ਕੇ "ਸੱਚ ਖੰਡ" ਜਾਂਦੀ ਹੈ ਤਾਂ ਅਸੀਂ ਕਿਉਂ ਅੜਿੱਕਾ ਬਣੀਏ। ਉਂਝ ਭਾਵੇਂ ਬਾਅਦ ਦੀ ਕਮਾਈ (ਚੜ੍ਹਾਵੇ) ਨੇ ਪਰਿਵਾਰ ਦੀ ਪਹਿਲੀ ਰੈਅ ਬਦਲ ਦਿੱਤੀ।

**ਪ੍ਰਸ਼ਾਸਨ ਦਾ ਰੋਲ**—ਜਿਸ ਢੰਗ ਨਾਲ ਮਨਜੀਤ ਕੌਰ ਨੇ 70 ਦਿਨ ਪਹਿਲਾਂ ਐਲਾਨ ਕੀਤਾ ਕਿ ਉਹ 29-11-90 ਨੂੰ ਮਰ ਜਾਵੇਗੀ। ਉਸ ਅਨੁਸਾਰ ਮਨਜੀਤ ਕੌਰ ਖਿਲਾਫ ਆਤਮ ਹੱਤਿਆ ਕਰਨ ਦੇ ਜ਼ੁਰਮ ਹੇਠ ਕੇਸ ਦਰਜ ਕਰਕੇ ਉਸ ਨੂੰ ਮਿਥੇ ਸਮੇਂ ਤੋਂ ਪਹਿਲਾਂ ਗਰਿਫ਼ਤਾਰ ਕਰਨਾ ਬਣਦਾ ਸੀ। ਉਂਜ ਭਾਵੇਂ ਉੱਥੇ ਭਾਰੀ ਗਿਣਤੀ ਵਿਚ ਪੁਲੀਸ ਮੌਜੂਦ ਸੀ।

**ਅਪੀਲ**—ਲੋਕਾਂ ਨੂੰ ਮਾਨਸਿਕ ਰੋਗੀਆਂ ਜਾਂ ਹੋਰ ਕੇਸਾਂ ਜਿਵੇਂ ਇੱਟਾਂ ਰੋੜੇ ਵੱਜਣਾ, ਅੱਗ ਲੱਗਣਾ, ਆਟੇ ਵਿਚ ਰੰਗ ਆਉਣਾ, ਸਮਾਨ ਦਾ ਗਾਇਬ ਹੋਣਾ, ਕਿਸੇ ਵਿਅਕਤੀ ਵਿਚ ਮਰੇ ਹੋਏ ਦੀ ਰੂਹ ਬੋਲਣਾ ਜਾਂ ਖੇਡਣਾ ਆਦਿ ਰੋਗਾਂ ਨੂੰ ਠੀਕ ਕਰਵਾਉਣ ਜਾਂ ਯੋਗ ਸਲਾਹ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਨਾਲ ਸੰਪਰਕ ਕਰਨ ਦਾ ਸੱਦਾ ਦਿੰਦੇ ਹਾਂ। ਵਹਿਮਾਂ ਭਰਮਾਂ, ਅੰਧ ਵਿਸ਼ਵਾਸਾਂ, ਤਾਘੇ ਤਵੀਤ ਕਰਨ ਵਾਲਿਆਂ, ਪੁੱਛਾਂ ਦੇਣ ਵਾਲਿਆਂ ਪਾਖੰਡੀਆਂ ਤੋਂ ਬਚਣ ਤੇ ਉਸਾਰੂ ਸੋਚ ਅਪਣਾਉਣ ਦੀ ਅਪੀਲ ਕਰਦੇ ਹਾਂ।

## ਲਾਈਫ ਮੈਂਬਰਸ਼ਿਪ

61. ਰਤਨ ਪਾਲ ਡੂਡੀਆਂ
VPO ਡੂਡੀਆਂ Via ਮੂਣਕ
ਜ਼ਿਲ੍ਹਾ ਸੰਗਰੂਰ



ਮਿੰਨੀ ਕਹਾਣੀ

## ਵਾਪਸੀ

**ਸ਼ਿਆਮ ਸੁੰਦਰ ਅਗਰਵਾਲ**

ਪਤਨੀ ਦੇ ਹੱਠ ਅੱਗੇ ਮੇਰੀ ਇਕ ਨਾ ਚੱਲੀ। ਆਪਣੇ ਗੁਆਚੇ ਹੋਏ ਸੋਨੇ ਦੇ ਝੁਮਕੇ ਬਾਰੇ ਪੁੱਛ ਲੈਣ ਲਈ ਉਸ ਨੇ ਮੈਨੂੰ ਡੇਰੇ ਵਾਲੇ ਬਾਬੇ ਕੋਲ ਜਾਣ ਲਈ ਮਜ਼ਬੂਰ ਕਰ ਹੀ ਦਿੱਤਾ।

ਪਤਨੀ ਦਾ ਝੁਮਕਾ ਪਿਛਲੇ ਹਫਤੇ ਛੋਟੇ ਭਰਾ ਦੇ ਵਿਆਹ ਸਮੇਂ ਘਰ ਵਿਚ ਕਿਤੇ ਗੁਆਚ ਗਿਆ ਸੀ ਤੇ ਬਹੁਤ ਲੱਭਣ ਤੇ ਵੀ ਨਹੀਂ ਸੀ ਮਿਲਿਆ।

ਬਾਬਾ ਜੀ ਦੇ ਡੇਰੇ ਜਾਂਦੇ ਸਮੇਂ ਰਾਹ ਵਿਚ ਮੇਰੀ ਪਤਨੀ ਬਾਬਾ ਜੀ ਦੀ ਦਿਵ-ਦ੍ਰਿਸ਼ਟੀ ਦੀ ਮਹਿਮਾ ਗਾਉਂਦੀ ਰਹੀ। ਆਪਣੀ ਗੁਆਂਢਣ ਪਾਸ਼ੋ ਦਾ ਕੰਗਣ ਉਸ ਦੇ ਪੇਕੀਂ ਗੁਆਚ ਗਿਆ ਸੀ। ਪਾਸ਼ੋ ਬਾਬਾ ਜੀ ਕੋਲ ਗਈ ਤਾਂ ਉਨ੍ਹਾਂ ਝਟ ਦੱਸ ਤਾਂ ਕਿ ਕੰਗਣ ਪਾਸ਼ੋ ਦੀ ਭਾਬੀ ਦੇ ਸੰਦੂਕ 'ਚ ਪਿਆ ਦਿਸ ਰਿਹੈ। ਪਾਸ਼ੋ ਨੇ ਪੇਕੇ ਜਾ ਕੇ ਭਾਬੀ ਦਾ ਸੰਦੂਕ ਫਰੋਲਿਆ ਤਾਂ ਕਗਣ ਉਥੋਂ ਹੀ ਮਿਲਿਆ। ਜਾਣਦੇ ਓ, ਪਾਸ਼ੋ ਦੇ ਪੇਕੇ ਬਾਬਾ ਜੀ ਦੇ ਡੇਰੇ ਤੋਂ ਦਸ ਮੀਲ ਦੂਰ ਨੇ।"

ਮੈਂ ਕਹਿਣਾ ਤਾਂ ਚਾਹੁੰਦਾ ਸੀ ਕਿ ਅਜਿਹੀਆਂ ਗੱਲਾਂ ਬਹੁਤ ਚੜ੍ਹਾ ਕੇ ਕੀਤੀਆਂ ਗਈਆਂ ਹੁੰਦੀਆਂ ਹਨ। ਪਰ ਮੇਰੇ ਕਹਿਣ ਦਾ ਪਤਨੀ 'ਤੇ ਕੋਈ ਅਸਰ ਨਹੀਂ ਸੀ ਹੋਣ ਵਾਲਾ, ਇਸ ਲਈ ਮੈਂ ਚੁੱਪ ਹੀ ਰਿਹਾ।

ਪਤਨੀ ਫਿਰ ਬੋਲੀ,…"ਤੇ ਆਪਣੇ ਗਬਦੂ ਦੀ ਧੀ ਰੇਸ਼ਮਾ, ਸਹੁਰੇ ਜਾਂਦੀ ਰਾਹ 'ਚ ਆਪਣੀ ਸੋਨੇ ਦੀ ਮੁੰਦਰੀ ਗੁਆ ਗਈ। ਬਾਬਾ ਜੀ ਨੇ ਅੱਖਾਂ ਬੰਦ ਕਰਕੇ ਦੇਖਿਆ ਤੇ ਦੱਸ ਤਾਂ ਕਿ ਨਹਿਰ ਦੇ ਪਰਲੇ ਪਾਸੇ ਨਿੰਮ ਦੇ ਦਰਖਤ ਹੇਠ ਘਾਹ 'ਚ ਪਈ ਐ ਮੁੰਦਰੀ ਉੱਥੋਂ ਈ ਲੱਭੀ।"

ਡੇਰੇ ਪਹੁੰਚ ਕੇ ਹੀ ਮੇਰੇ ਕੰਨਾਂ ਨੂੰ ਅਜਿਹੇ ਕਿੱਸੇ ਸੁਣਨ ਤੋਂ ਵਿਹਲ ਮਿਲਿਆ। ਬਾਬਾ ਜੀ ਆਪਣੇ ਕਮਰੇ ਵਿਚ ਹੀ ਸਨ। ਅਸੀਂ ਕਮਰੇ ਵਿਚ ਦਾਖਲ ਹੋਏ ਤਾਂ ਦੇਖਿਆ, ਸਾਰਾ ਸਾਮਾਨ ਖਿਲਰਿਆ ਪਿਆ ਸੀ। ਬਾਬਾ ਜੀ ਤੇ ਉਨ੍ਹਾਂ ਦਾ ਸ਼ਾਗਿਰਦ ਕੁਝ ਲੱਭ ਰਹੇ ਸਨ।

ਸਾਨੂੰ ਦੇਖ ਕੇ ਬਾਬਾ ਜੀ ਦੇ ਸ਼ਾਗਿਰਦ ਨੇ ਕਿਹਾ, "ਬਾਬਾ ਜੀ ਕੁਝ ਪ੍ਰੇਸ਼ਾਨ ਹਨ, ਤੁਸੀਂ ਸ਼ਾਮ ਨੂੰ ਆਇਓ।"

ਮੈਂ ਪੁੱਛ ਲਿਆ, "ਕੀ ਗੱਲ ਹੋਗੀ ?"

"ਬਾਬਾ ਜੀ ਦੀ ਸੋਨੇ ਦੀ ਚੇਨ ਵਾਲੀ ਘੜੀ ਨਹੀਂ ਮਿਲ ਰਹੀ। ਸਵੇਰ ਦੇ ਉਸ ਨੂੰ ਹੀ ਲੱਭ ਰਹੇ ਆਂ।" ਸ਼ਾਗਿਰਦ ਨੇ ਸਹਿਜ ਭਾਵ ਨਾਲ ਕਿਹਾ।

ਵਾਪਸੀ ਬਹੁਤ ਸੁਖਦਾਈ ਰਹੀ। ਸਾਰੇ ਰਾਹ ਮੇਰੀ ਪਤਨੀ ਨੇ ਇਕ ਸ਼ਬਦ ਵੀ ਨਹੀਂ ਕਿਹਾ।

**ਮਿੰਨੀ ਕਹਾਣੀ ਸੰਗ੍ਰਿਹ 'ਨੰਗੇ ਲੋਕਾਂ ਦਾ ਫਿਕਰ ਵਿਚੋਂ'**

ਨਜ਼ਮ

## ਅੱਜ ਨੂੰ ਜਿਊਣਾ

**ਬਲਬੀਰ ਪ੍ਰਵਾਨਾ**

ਮੈਂ ਆਪਣੀ ਹਾਰ ਨੂੰ ਸਵੀਕਾਰ ਕਰਦਾ ਹਾਂ
ਕਿ ਉਹ ਮੇਰੀ ਹੀ ਕਿਸੇ ਗਲਤੀ ਕਾਰਨ ਹੋਈ
ਰੱਬ ਦਾ ਸਹਾਰਾ ਢੂੰਢਣਾ
ਕਿਸਮਤ ਸਿਰ ਦੋਸ਼ ਮੜ੍ਹਨਾ
ਜਾਂ………
ਹੁਣ ਮੈਂ ਨਹੀਂ ਚਾਗਾਂਗਾ
ਪਰਤ-ਦਰ ਪਰਤ ਯਥਾਰਥ ਤੋਂ ਅੱਖਾਂ ਮੀਟਣੀਆਂ
ਤੇ ਕਲਪਨਾ ਦੀ ਦੁਨੀਆਂ ਵਿਚ ਸੁਧ ਬੁਧ ਖੋਣੀ
ਉਂਜ ਸੌਖਾ ਹੁੰਦਾ ਹੈ
ਆਪਣੀਆਂ ਕਮਜ਼ੋਰੀਆਂ ਦਾ ਦੋਸ਼ ਭਾਗਾਂ ਸਿਰ ਮੜ
ਖੁਦ ਸੁਰਖੁਰੂ ਹੋਣਾ
ਪਰ ਬੇ ਹੱਦ ਔਖਾ—
ਕਦਮ ਦਰ ਕਦਮ
ਹਾਰਾਂ ਜਿੱਤਾਂ ਦੇ ਰੂਬਰੂ ਹੁੰਦਿਆਂ
ਅਗਾਂਹ ਵੱਲ ਵਧਣਾ
ਪਲ ਪਲ ਟੁਟਣਾ
ਤਿੜਕਣਾ
ਜਾਂ ਨਿੱਕੀਆਂ ਨਿੱਕੀਆਂ ਖੁਸ਼ੀਆਂ ਤੇ ਰੀਝਣਾ
ਕਿਸੇ ਅਗਲੇ ਜਨਮ ਦੀ ਕਲਪਨਾ 'ਚ
ਵਰਤਮਾਨ ਗੁਆ ਦੇਣਾ
ਜਾਂ ਜਿਉਣੀ ਗਲਾਜ਼ਤ ਭਰੀ ਜਿੰਦਗੀ
ਪਰ 'ਸੀ' ਨਾ ਕਰਨੀ
ਅੱਜ………
ਅਸੀਂ ਵਾਹਿਯਾਤ ਰਵਾਇਤਾਂ ਤੋਂ ਬਗਾਵਤ ਕਰਕੇ
ਆਪਣੇ ਅੱਜ ਨੂੰ ਜਿਉਣ ਦਾ ਫੈਸਲਾ ਕੀਤਾ ਹੈ
ਆਪਣੀਆਂ ਹਾਰਾਂ ਨੂੰ ਖਿੜੇ ਮੱਥੇ ਸਵੀਕਾਰ ਕਰਨਾ
ਜਿੱਤਾਂ ਵੱਲ ਵਧਣਾ
ਤੇ ਮੈਂ ਜਾਣਦਾ ਹਾਂ……
ਭਲਕ ਸਾਡਾ ਹੋਵੇਗਾ
ਸਾਰੇ ਦਾ ਸਾਰਾ ਸਾਡਾ

**ਸਬ-ਐਡੀਟਰ ਰੋਜ਼ਾਨਾ ਨਵਾਂ ਜਮਾਨਾ, ਜਲੰਧਰ**

## ਗੀਤ

ਕਿੱਥੇ ਗਿਆ ਪੰਜਾਬ ਓਏ ਮੇਰਾ,
ਕਿੱਥੇ ਗਿਆ ਪੰਜਾਬ ।
ਪੰਜ ਆਬਾਂ ਦੀ ਸੀ ਇਹ ਧਰਤੀ,
ਰਹਿ ਗਈ ਦੋ ਆਬ ।
ਕਿੱਥੇ ਗਿਆ·········।
ਭਾਰਤ ਦਾ ਦਰਵਾਜ਼ਾ ਸੀ ਇਹ,
ਸਭ ਹਮਲਾਵਰ ਇਥੇ ਆਏ ।
ਪਰ ਪੰਜਾਬੀ ਲੋਕ ਬਹਾਦਰ,
ਸਭ ਨੂੰ ਇੰਨ੍ਹਾਂ ਜੌਹਰ ਦਿਖਾਏ ।
ਉਸੇ ਪੰਜਾਬ ਦੀ ਧਰਤੀ ਉੱਤੇ,
ਟੁੱਟ ਪਏ ਅੱਜ ਅਜ਼ਾਬ ।
ਕਿੱਥੇ ਗਿਆ·········।
ਸੰਤ ਸਿਪਾਹੀਆਂ ਦੀ ਇਸ ਧਰਤੀ 'ਤੇ,
ਗਿੱਧੇ ਪੀਘਾਂ ਪੈਂਦੀਆਂ ਸਨ ।
ਪਰ ਅੱਜ ਇਸ ਧਰਤੀ ਦੇ ਉਤੇ,
ਲੋਥਾਂ ਡਿੱਗ ਡਿੱਗ ਪੈਂਦੀਆਂ ਹਨ ।
ਕੁਝ ਫਿਰਕੂ ਲੋਕਾਂ ਦੇ ਕਾਰਨ,
ਇਦ੍ਹਾ ਹੋ ਗਿਆ ਹਾਲ ਖਰਾਬ ।
ਕਿੱਥੇ ਗਿਆ ਪੰਜਾਬ·········।
ਇਥੋਂ ਦੇ ਜਵਾਨ ਬਹਾਦਰ,
ਜਿਨ੍ਹਾਂ ਤਨ-ਮਨ ਇਸ ਤੋਂ ਵਾਰ ਦਿੱਤਾ ।
ਇੱਥੋਂ ਦੇ ਕਿਸਾਨ ਬਹਾਦਰ,
ਜਿਨ੍ਹਾਂ ਭੋਜਨ ਸਭ ਲਈ ਤਿਆਰ ਕੀਤਾ ।
ਭਗਤ, ਰਾਜਗੁਰੂ, ਸੁਖਦੇਵ, ਊਧਮ ਤਾਂ,
ਬਣ ਗਏ ਇਕ ਖੁਆਬ ।
ਕਿੱਥੇ ਗਿਆ·········।
ਹਿੰਦੂ ਮੁਸਲਿਮ, ਸਿੱਖ ਇਸਾਈ.
ਸਾਰੇ ਰਲਕੇ ਖਿਆਲ ਕਰੋ ।
ਝਗੜੇ ਛੱਡਕੇ ਜਾਤ ਧਰਮ ਦੇ,
ਪੰਜਾਬ ਨੂੰ ਮੁੜ ਖੁਸ਼ਹਾਲ ਕਰੋ ।
ਨੈਤਿਕਤਾ ਨੂੰ ਅੱਗੇ ਰੱਖ ਕੇ,
ਇਨਸਾਨ ਬਣੋ ਜਨਾਬ ।
ਕਿੱਥੇ ਗਿਆ ਪੰਜਾਬ·········।

## ਲਹੂ ਪੀਣੀਆਂ ਜੋਕਾਂ ਨੂੰ !

ਭਰਮਾਂ ਦੇ ਵਿਚ ਪਾਰ ਜਿਹੜੇ ਚੂੰਡਣ ਲੋਕਾਂ ਨੂੰ ।
ਤੋੜ ਦਿਆਂਗੇ ਇਕ ਦਿਨ ਲਹੂ ਪੀਣੀਆਂ ਜੋਕਾਂ ਨੂੰ ।

1. ਪੁਨਰ-ਜਨਮ ਦੇ ਗਧੀਗੇੜ ਨੇ ਮਾਰੀ ਮੱਤ ਬੜੀ
ਸੁਰਗਾਂ ਦੇ ਝੂਠੇ ਲਾਰੇ ਵਿਚ ਜ਼ਿੰਦਗੀ ਰਹੀ ਮੜ੍ਹੀ
ਕੰਮ ਨਹੀਂ ਹੁਣ ਸਾਡੇ, ਰੱਖੋ ਪਰ੍ਹੇ ਸ਼ਲੋਕਾਂ ਨੂੰ ।
ਤੋੜ ਦਿਆਂਗੇ ਇਕ ਦਿਨ·········।

———

2. ਆਪਸ ਦੇ ਵਿਚ ਰੱਖਣਾ ਧਰਮ ਸਿਖਾਉਂਦਾ ਹੈ
ਭਾਈਆਂ ਹੱਥੋਂ ਭਾਈਆਂ ਦੇ ਹੀ ਕਤਲ ਕਰਾਉਂਦਾ ਹੈ
ਫਿਰਕੂ ਹਥਿਆਰਾਂ ਦੀਆਂ ਭੰਨ ਗਿਆਂਗੇ ਨੋਕਾਂ ਨੂੰ ।
ਤੋੜ ਦਿਆਂਗੇ ਇਕ ਦਿਨ·········।

———

3. ਸੂਰਜ-ਚੰਦ ਗ੍ਰਹਿਣਾਂ ਤੋਂ ਹੁਣ ਡਰਦੇ ਅਸੀਂ ਨਹੀਂ
ਭੂਤ-ਪ੍ਰੇਤ ਕਦੇ ਵੀ ਸਾਨੂੰ ਕਰਦੇ ਤੰਗ ਨਹੀਂ
ਰਾਹੂ-ਕੇਤੂ ਵਾਲੀਆਂ ਸਮਝ ਗਏ ਹਾਂ ਰੋਕਾਂ ਨੂੰ ।
ਤੋੜ ਦਿਆਂਗੇ ਇਕ ਦਿਨ·········।

———

4. ਧਰਮ-ਸਥਾਨਾਂ 'ਚ ਜਦ ਵੀ ਮੁਕਤੀ ਦਾ ਹੈ ਜ਼ਿਕਰ ਹੁਦਾ
ਭੁੱਖੇ ਢਿੱਡ ਲਈ ਰੋਟੀ ਦਾ ਕਿਰਤੀ ਨੂੰ ਹੈ ਫਿਕਰ ਹੁੰਦਾ
ਗੰਢੀਂ ਫਿਰਦੇ 'ਜ਼ਖਮੀ' ਥਾਂ ਥਾਂ ਲੱਗੀਆਂ ਟੋਕਾਂ ਨੂੰ ।
ਤੋੜ ਦਿਆਂਗੇ ਇਕ ਦਿਨ·········।

**ਕਰਮ ਸਿੰਘ ਜ਼ਖਮੀ (ਬਰਨਾਲਾ)**

———

ਗੱਲਾਂ ਫਿਰਕੇ ਵਾਲੀਆਂ ਛੱਡ ਕੇ,
ਨੈਤਿਕਤਾ ਦਾ ਖਿਆਲ ਕਰੋ ।
ਸਭ ਪੰਜਾਬੀ, ਕੱਠੇ ਹੋ ਕੇ,
ਇਹਦੀ ਇੱਜ਼ਤ ਬਹਾਲ ਕਰੋ ।
ਫਿਰ ਹੀ ਸੁਪਨੇ ਹੋਣਗੇ ਪੂਰੇ,
ਕਹਿੰਦਾ ਹੈ ਬਈ 'ਰਾਜ' ।
ਕਿੱਥੇ ਗਿਆ ਪੰਜਾਬ ਓਏ ਮੇਰਾ,
ਕਿੱਥੇ ਗਿਆ ਪੰਜਾਬ ।

**ਰਾਜਾਰਾਮ ਹੰਡਆਇਆ**

———



# ਤਰਕਸ਼ੀਲ ਸੋਸਾਇਟੀ ਪੰਜਾਬ ਦਾ ਸਲਾਨਾ ਇਜਲਾਸ

ਤਰਕਸ਼ੀਲ ਸੋਸਾਇਟੀ ਪੰਜਾਬ ਦਾ ਸਲਾਨਾ ਡੈਲੀਗੇਟ ਇਜਲਾਸ ਮਿਤੀ 24-25 ਨਵੰਬਰ 1990 ਨੂੰ ਬਰਨਾਲਾ ਵਿਖੇ ਹੋਇਆ । ਇਜਲਾਸ ਦਾ ਉਦਘਾਟਨ ਉੱਘੇ ਲੇਖਕ **ਮਿੱਤਰ ਸੈਨ ਮੀਤ** ਨੇ ਕੀਤਾ । ਆਪਣੇ ਉਦਘਾਟਨੀ ਭਾਸ਼ਣ ਵਿਚ ਉਹਨਾਂ ਨੇ ਅਜੋਕੀਆਂ ਕਠਿਨ ਹਾਲਤਾਂ ਬਾਰੇ ਚਰਚਾ ਕਰਦਿਆਂ ਕਿਹਾ ਕਿ ਇਕ ਪਾਸੇ ਸਰਕਾਰ ਹੈ ਅਤੇ ਦੂਜੇ ਪਾਸੇ ਏ. ਕੇ. ਸੰਤਾਲੀ ਹਨ, ਇਹਨਾਂ ਹਾਲਤਾਂ ਦੇ ਵਿਚਕਾਰ ਸਾਨੂੰ ਆਪਣੀ ਸੋਚ ਪ੍ਰਸਾਰਿਤ ਕਰਨੀ ਪੈ ਰਹੀ ਹੈ । ਉਨ੍ਹਾਂ ਕਿਹਾ ਕਿ ਅਸੀਂ ਦੋ ਤਰ੍ਹਾਂ ਨਾਲ ਆਪਣੀ ਸੋਚ ਲਿਜਾਣ ਦੀ ਕੋਸ਼ਿਸ਼ ਕਰਦੇ ਹਾਂ; ਰਾਜਨੀਤਕ ਕਾਮੇ ਸਿਆਸੀ ਤਾਕਤ ਤੇ ਕਬਜ਼ਾ ਕਰਕੇ ਆਪਣੀ ਵਿਚਾਰਧਾਰਾ ਨੂੰ ਲਾਗੂ ਕਰਦੇ ਹਨ ਅਤੇ ਸਭਿਆਚਾਰਕ ਕਾਮੇ ਉਸ ਰਾਜਨੀਤਕ ਕੰਮ ਦੀ ਬੁਨਿਆਦ ਤਿਆਰ ਕਰਦੇ ਹਨ । ਰਾਮ ਜਨਮ ਭੂਮੀ—ਬਾਬਰੀ ਮਸਜਿਦ ਝਗੜੇ ਦਾ ਜ਼ਿਕਰ ਕਰਦਿਆਂ ਉਨ੍ਹਾਂ ਫਿਰਕਾਪ੍ਰਸਤ ਕਟੜਪੰਥੀਆਂ ਨੂੰ ਸਵਾਲ ਕੀਤਾ ਕਿ ਜੇ ਰਾਮ 'ਚ ਸ਼ਕਤੀ ਹੈ ਤਾਂ ਉਸਨੇ ਮਸਜਿਦ ਕਿਉਂ ਬਣਨ ਦਿੱਤੀ ਅਤੇ ਜੇ ਅੱਲ੍ਹਾ 'ਚ ਤਾਕਤ ਹੈ ਉਹ ਮਸਜਿਦ ਢਹਿਣ ਨਾ ਦੇਵੇ । ਅਸਲ ਵਿਚ ਤਾਂ ਇਹ ਰਾਜਨੀਤਕ ਚਾਲ ਹੈ, ਇਸ ਤੋਂ ਸਾਨੂੰ ਸੁਚੇਤ ਹੋਣ ਦੀ ਲੋੜ ਹੈ । ਮੀਡੀਏ ਦੇ ਰੋਲ ਦਾ ਜ਼ਿਕਰ ਕਰਦਿਆਂ ਉਨ੍ਹਾਂ ਕਿਹਾ ਕਿ ਟੈਲੀਵੀਜ਼ਨ ਵਰਗੇ ਸ਼ਕਤੀਸ਼ਾਲੀ ਪ੍ਰਚਾਰ ਸਾਧਨ ਤੋਂ ਮਿਥਿਹਾਸਕ ਕਥਾਵਾਂ ਅਤੇ ਗੈਰ ਕੁਦਰਤੀ ਸ਼ਕਤੀਆਂ ਦੇ ਸੀਰੀਅਲ ਦਿਖਾ ਕੇ ਲੋਕਾਂ ਦੀ ਸੋਚ ਨੂੰ ਗੰਧਲਾਇਆ ਜਾ ਰਿਹਾ ਹੈ । ਸ਼ਕਤੀ ਹਨੂੰਮਾਨਾਂ ਕੋਲ ਨਹੀਂ ਸਗੋਂ ਵਿਗਿਆਨੀਆਂ ਕੋਲ ਹੈ ਜਿਨ੍ਹਾਂ ਨੇ ਕੁਦਰਤੀ ਸਕਤੀਆਂ ਨੂੰ ਕਾਬੂ ਕਰਕੇ ਮਨੁੱਖੀ ਜ਼ਿੰਦਗੀ ਨੂੰ ਵਧੀਆ ਬਣਾਇਆ ਹੈ । ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ ਕੀਤੇ ਜਾ ਰਹੇ ਰੋਲ ਦੀ ਮਹੱਤਤਾ ਬਾਰੇ ਕਿਹਾ ਕਿ ਤਰਕਸ਼ੀਲ ਸੋਸਾਇਟੀ ਦਾ ਜ਼ਿਕਰ ਸਾਹਿਤ ਵਿਚ ਵੀ ਆ ਰਿਹਾ ਹੈ ਜੋ ਇਸਦੇ ਪ੍ਰਭਾਵ ਦਾ ਸੂਚਕ ਹੈ ।

ਉਸ ਤੋਂ ਬਾਅਦ ਇਜਲਾਸ ਦੇ ਮੁੱਖ ਮਹਿਮਾਨ **ਡਾ. ਨਗਿੰਦਰ ਸਿੰਘ ਹਰੀਕਾ** ਨੇ ਆਪਣੇ ਵਿਚਾਰ ਰੱਖੇ । ਡਾ. ਨਗਿੰਦਰ ਸਿੰਘ ਹਰੀਕਾ ਮਾਨਸਾ ਦੇ ਪਛੜੇ ਅਤੇ ਪੇਂਡੂ ਇਲਾਕੇ ਵਿਚ ਨੰਗਲ ਕਲਾਂ ਵਿਖੇ ਇਕ ਵੱਡਾ ਹਸਪਤਾਲ ਅਤੇ ਨਰਸਿਜ਼ ਟਰੇਨਿੰਗ ਇੰਸਟੀਚਿਊਟ ਚਲਾ ਕੇ ਇਲਾਕੇ ਦੀ ਵਡਮੁੱਲੀ ਸੇਵਾ ਕਰ ਰਹੇ ਹਨ । ਉਹਨਾਂ ਨੇ ਯੋਗਤਾ ਪ੍ਰਾਪਤ ਡਾਕਟਰਾਂ ਵਲੋਂ ਪੇਂਡੂ ਖੇਤਰਾਂ ਵਿਚ ਕੰਮ ਕਰਕੇ ਗਰੀਬ ਲੋਕਾਂ ਨੂੰ ਚੰਗੀਆਂ ਡਾਕਟਰੀ ਸਹੂਲਤਾਂ ਪ੍ਰਦਾਨ ਕਰਨ ਦੀ ਲੋੜ ਬਾਰੇ ਬੋਲਦਿਆਂ ਇਸ ਸੰਬੰਧੀ ਆਪਣੇ ਤਜਰਬੇ ਸਾਂਝੇ ਕੀਤੇ । ਉਹਨਾਂ ਇਸ ਗੱਲ ਤੇ ਦੁੱਖ ਪ੍ਰਗਟ ਕੀਤਾ ਕਿ ਅਜਿਹੇ ਮਨੁੱਖਤਾਵਾਦੀ ਕਿੱਤੇ ਨਾਲ ਸੰਬੰਧਿਤ ਲੋਕਾਂ ਭਾਵ ਡਾਕਟਰਾਂ ਵਲੋਂ ਲੋਕਾਂ ਦੇ ਰੋਗ ਦੂਰ ਕਰਨ ਨੂੰ ਮੁੱਖ ਰੱਖਣ ਦੀ ਬਜਾਏ ਵੱਧ ਪੈਸਾ ਕਮਾਉਣ ਨੂੰ ਹੀ ਮੁੱਖ ਨਿਸ਼ਾਨਾ ਬਣਾਇਆ ਜਾਂਦਾ ਹੈ । ਇਹਨਾਂ ਕਾਰਣਾਂ ਕਰਕੇ ਬਿਮਾਰੀਆਂ ਵਿਗੜ ਜਾਂਦੀਆਂ ਹਨ ਅਤੇ ਫਿਰ ਉਹਨਾਂ ਨੂੰ ਕਸਰਾਂ ਆਦਿ ਦੇ ਖਾਤੇ ਵਿਚ ਪਾ ਦਿੱਤਾ ਜਾਂਦਾ ਹੈ । ਪਛੜੇ ਸੰਸਕਾਰਾਂ ਬਾਰੇ ਬੋਲਦਿਆਂ ਉਹਨਾਂ ਕਿਹਾ ਕਿ ਅਜਿਹੇ ਸੰਸਕਾਰ ਸਾਡੇ ਮਨਾਂ ਵਿਚ ਡੂੰਘੇ ਬੈਠੇ ਹੋਏ ਹਨ ਅਤੇ ਬਹੁਤ ਵਾਰੀ ਇਹ ਸਾਡੇ ਅਗਾਂਹ ਵਧੂ ਵਿਚਾਰ ਰੱਖਣ ਦਾ ਦਾਅਵਾ ਕਰਨ ਵਾਲੇ ਲੋਕਾਂ ਦੀ ਗੱਲਬਾਤ ਵਿਚੋਂ ਵੀ ਅਚੇਤ ਹੀ ਪ੍ਰਗਟ ਹੋ ਜਾਂਦੇ ਹਨ । ਸੋ ਇਸ ਸੰਬੰਧ ਵਿਚ ਲੰਮਾ ਸਮਾਂ ਦ੍ਰਿੜਤਾ ਨਾਲ ਕੰਮ ਕਰਨ ਦੀ ਲੋੜ ਹੈ । ਅੱਗੇ ਉਹਨਾਂ ਕਿਹਾ ਕਿ ਉਹ ਇਸ ਗੱਲ ਤੇ ਵਿਸ਼ਵਾਸ ਰਖਦੇ ਹਨ ਕਿ 'ਇਕੱਠ ਵਿਚ ਭਾਸ਼ਣ ਦੇਣ ਨਾਲੋਂ ਇਕ ਆਦਮੀ ਨੂੰ ਬਦਲ ਦੇਣਾ ਬਿਹਤਰ ਹੈ' ਅਤੇ ਆਪਣੇ ਜੀਵਨ ਵਿਚ ਇਸ ਤੇ ਅਮਲ ਵੀ ਕਰਦੇ ਹਨ ।

ਤਰਕਸ਼ੀਲ ਸੋਸਾਇਟੀ ਦੇ ਕੰਮ ਦੀ ਪ੍ਰਸ਼ੰਸਾ ਕਰਦਿਆਂ ਹੋਇਆਂ ਉਨ੍ਹਾਂ ਨੇ 4000 ਰੁਪੈ ਇਸਦੀ ਆਰਥਿਕ ਸਹਾਇਤਾ ਲਈ ਦਿੱਤੇ ।

ਇਨ੍ਹਾਂ ਤੋਂ ਬਾਅਦ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਮਦਰਦ ਅਤੇ ਮਸ਼ਹੂਰ ਲੇਖਕ **ਸ੍ਰੀ ਓਮ ਪ੍ਰਕਾਸ਼ ਗਾਸੋ** ਨੇ ਤਰਕਸ਼ੀਲ ਲਹਿਰ ਅਤੇ ਸਾਹਿਤ ਸਿਰਜਣਾ ਦੇ ਸੰਬੰਧ ਬਾਰੇ ਆਪਣੇ ਵਿਚਾਰ ਸਾਂਝੇ ਕੀਤੇ ।

ਇਸ ਉਦਘਾਟਨੀ ਸਮਾਰੋਹ ਦੇ ਅੰਤ ਵਿਚ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਪ੍ਰਧਾਨ ਰਾਜਿੰਦਰ ਸਿੰਘ ਨੇ ਉਪਰੋਕਤ ਮਹਿਮਾਨਾਂ ਦਾ ਧੰਨਵਾਦ ਕਰਦੇ ਹੋਏ ਕਿਹਾ ਕਿ ਅਸੀਂ ਹਮੇਸ਼ਾਂ ਹੋਰ ਗਿਆਨ ਹਾਸਲ ਕਰਨ ਦਾ ਯਤਨ ਕਰਦੇ ਹਾਂ, ਇਸੇ ਤਹਿਤ ਅਸੀਂ ਮਹਿਮਾਨਾਂ ਦੇ ਵਿਚਾਰ ਸੁਣੇ ਅਤੇ ਇਨ੍ਹਾਂ ਨੂੰ ਵਿਚਾਰ ਕੇ ਅਸੀਂ ਅਮਲੀ ਜ਼ਿੰਦਗੀ ਵਿਚ ਲਾਗੂ ਕਰਨ ਦੀ ਕੋਸ਼ਿਸ਼ ਕਰਾਂਗੇ ।

ਉਦਘਾਟਨ ਤੋਂ ਬਾਅਦ ਇਜਲਾਸ ਦੀ ਕਾਰਵਾਈ ਸ਼ੁਰੂ ਹੋਈ। ਇਸ ਵਿਚ ਸਭ ਤੋਂ ਪਹਿਲਾਂ ਪਿਛਲੇ ਸਾਲ ਵਿਚ ਤਰਕਸ਼ੀਲ ਸੋਸਾਇਟੀ ਵਲੋਂ ਕੀਤੇ ਕੰਮ ਕਾਰ ਦਾ ਰਿਵੀਊ ਕੀਤਾ ਗਿਆ। ਰਿਵੀਊ ਦੌਰਾਨ ਪਹਿਲੇ ਨੰਬਰ ਤੇ ਪਿਛਲੇ ਇਜਲਾਸ ਦੌਰਾਨ ਵੱਖ ਵੱਖ ਕੰਮਾਂ ਲਈ ਬਣਾਈਆਂ ਗਈਆਂ ਵਿਸ਼ੇਸ਼ ਕਮੇਟੀਆਂ ਦੇ ਅਮਲੀ ਤੌਰ ਤੇ ਕੰਮ ਨਾ ਕਰ ਸਕਣ ਦੇ ਮਸਲੇ ਨੂੰ ਵਿਚਾਰਿਆ ਗਿਆ। ਇਹ ਕਮੇਟੀਆਂ ਕੇਸਾਂ ਨੂੰ ਹੱਲ ਕਰਨ, ਨਾਟਕ ਤਿਆਰ ਕਰਨ, ਮੈਜਿਕ ਟ੍ਰਿਕ ਤਿਆਰ ਕਰਨ, ਕਿਤਾਬਾਂ, ਪੈਂਫਲੈੱਟ ਪ੍ਰਕਾਸ਼ਤ ਕਰਨ ਅਤੇ ਵਿਦਿਅਕ ਪਾਠਕ੍ਰਮ ਦਾ ਵਿਸ਼ਲੇਸ਼ਣ ਕਰਨ ਬਾਰੇ ਵਿਸ਼ੇਸ਼ ਤੌਰ ਤੇ ਬਣਾਈਆਂ ਗਈਆਂ ਸਨ। ਪਰ ਪ੍ਰਕਾਸ਼ਨ ਕਮੇਟੀ ਵਲੋਂ ਇਕ ਕਿਤਾਬ 'ਮਨੋਰੋਗ : ਕਾਰਣ ਤੇ ਇਲਾਜ' ਪ੍ਰਕਾਸ਼ਤ ਕਰਨ ਤੋਂ ਇਲਾਵਾ ਇਹ ਕਮੇਟੀਆਂ ਅਮਲੀ ਤੌਰ ਤੇ ਕੋਈ ਵਿਸ਼ੇਸ਼ ਕੰਮ ਨਾ ਕਰ ਸਕੀਆਂ। ਇਸ ਸੰਬੰਧ ਵਿਚ ਕੀਤੀ ਗਈ ਬਹਿਸ ਵਿਚਾਰ ਵਿਚੋਂ ਕੁਝ ਫੈਕਟਰ ਜਿਵੇਂ ਸੋਸਾਇਟੀ ਦੀ ਇਹਨਾਂ ਕਮੇਟੀਆਂ ਨੂੰ ਚਲਾ ਸਕਣ ਵਾਲੇ ਵਰਕਰਾਂ ਪੱਖੋਂ ਸਮਰੱਥਾ ਘੱਟ ਹੋਣੀ, ਇਕ ਕਮੇਟੀ ਵਿਚ ਵੱਖ-ਵੱਖ ਇਲਾਕਿਆਂ ਵਿਚੋਂ ਮੈਂਬਰ ਹੋਣ ਨਾਲ ਇਕੱਠੇ ਹੋਣ ਵਿਚ ਸਮਾਂ, ਸ਼ਕਤੀ ਅਤੇ ਪੈਸੇ ਦੀ ਬਰਬਾਦੀ ਹੋਣਾ, ਅਮਲੀ ਤੌਰ ਤੇ ਸੂਬਾ ਕਮੇਟੀ ਇਨ੍ਹਾਂ ਵਿਸ਼ਿਆਂ ਤੇ ਅਗਵਾਈ ਦੇ ਸਕਣ ਦੇ ਵਧੇਰੇ ਯੋਗ ਹੈ, ਆਦਿ ਧਿਆਨ ਵਿਚ ਆਏ। ਚਾਹੇ ਕੁਝ ਮੈਂਬਰਾਂ ਨੇ ਵਿਸ਼ੇਸ਼ ਕਮੇਟੀਆਂ ਦੀ ਲੋੜ ਬਾਰੇ ਆਪਣੀ ਰਾਇ ਨੋਟ ਕਰਵਾਈ ਪ੍ਰੰਤੂ ਬਹੁਸੰਮਤੀ ਮੈਂਬਰਾਂ ਦੀ ਰਾਏ ਦੇ ਅਧਾਰ ਤੇ ਸਿੱਟਾ ਕੱਢਿਆ ਗਿਆ ਕਿ ਵਿਸ਼ੇਸ਼ ਕਮੇਟੀਆਂ ਦੀ ਬਜਾਏ ਸੂਬਾ-ਕਮੇਟੀ ਉਪਰੋਕਤ ਮਸਲਿਆਂ ਤੇ ਅਗਵਾਈ ਦੇਵੇ, ਕੇਸਾਂ, ਨਾਟਕਾਂ ਅਤੇ ਮੈਜਿਕ ਟ੍ਰਿਕਸ ਆਦਿ ਲਈ ਗੁਆਂਢੀ ਇਕਾਈਆਂ ਨਾਲ ਸਹਿਯੋਗ ਕੀਤਾ ਜਾਵੇ, ਅਤੇ ਸਾਰੀਆਂ ਇਕਾਈਆਂ ਵਲੋਂ ਟਰੇਨਿੰਗ ਕੈਂਪ ਲਗਵਾਏ ਜਾਣ ਤਾਂ ਜੋ ਹਰ ਇਲਾਕਾ ਕਮੇਟੀ ਅਜ਼ਾਦਾਨਾ ਤੌਰ ਤੇ ਕੰਮ ਕਰ ਸਕੇ। ਪ੍ਰਕਾਸ਼ਨ ਅਦਾਰੇ ਦੀ ਲੋੜ ਮਹਿਸੂਸ ਕੀਤੀ ਗਈ ਪ੍ਰੰਤੂ ਇਸ ਲਈ ਵੀ ਵੱਖਰੀ ਪ੍ਰਕਾਸ਼ਨ ਕਮੇਟੀ ਭੰਗ ਕਰਕੇ ਸੰਪਾਦਕੀ ਬੋਰਡ ਨਾਲ ਇਕੱਠਾ ਕਰ ਦਿੱਤਾ ਗਿਆ।

ਇਸੇ ਤਰ੍ਹਾਂ ਮੈਜਿਕ ਟ੍ਰਿਕਸ ਦੇ ਪ੍ਰੋਗਰਾਮ ਦੇਣ ਵਿਚ ਆਈ ਕਮੀ ਨੂੰ ਵਿਚਾਰਿਆ ਗਿਆ। ਇਸ ਸੰਬੰਧੀ ਹੋਈ ਵਿਚਾਰ ਚਰਚਾ ਵਿਚੋਂ ਇਹ ਗੱਲਾਂ ਸਾਹਮਣੇ ਆਈਆਂ ਕਿ ਹਰ ਕੰਮ ਢੰਗ ਦਾ ਆਪਣਾ ਇਕ ਖਾਸ ਸਮਾਂ ਹੁੰਦਾ ਹੈ, ਸੋਸਾਇਟੀ ਆਪਣਾ ਪਹਿਲਾ ਪੜਾਅ ਪੂਰਾ ਕਰ ਚੁੱਕੀ ਹੈ, ਜਾਦੂ ਵਰਗੀਆਂ ਗੱਲਾਂ ਦੀ ਦਿਲਚਸਪੀ ਕਾਰਣ ਜਾਂ ਭਾਵਕਤਾ ਵੱਧ ਆਏ ਬੰਦੇ ਕੰਮ ਛੱਡ ਚੁੱਕੇ ਹਨ, ਬਾਹਰਮੁਖੀ ਹਾਲਤਾਂ ਮਾੜੀਆਂ ਹਨ, ਸਰਗਰਮ ਇਕਾਈਆਂ ਵਲੋਂ ਆਪਣੇ ਸਾਰੇ ਇਲਾਕੇ ਵਿਚ ਅਜਿਹੇ ਪ੍ਰੋਗਰਾਮ ਦਿੱਤੇ ਜਾ ਚੁੱਕੇ ਹਨ, ਨਵੇਂ ਟ੍ਰਿਕ ਘੱਟ ਤਿਆਰ ਕੀਤੇ ਗਏ ਹਨ। ਚਾਰੇ ਉਪਰੋਕਤ ਟਿੱਕੇ ਕਾਰਣ ਦਰੁਸਤ ਹਨ ਪ੍ਰੰਤੂ ਕਿਉਂਕਿ ਮੈਜਿਕ ਸ਼ੋਅ ਪ੍ਰਚਾਰ ਦਾ ਸੌਖਾ ਅਤੇ ਵਧੀਆ ਸਾਧਨ ਹਨ ਇਸ ਲਈ ਇਸ ਖੇਤਰ ਵਿਚ ਸਰਗਰਮੀ ਵਧਾਉਣ ਦੀ ਕੋਸ਼ਿਸ਼ ਕੀਤੀ ਜਾਵੇਗੀ।

ਇਸ ਤੋਂ ਬਾਅਦ ਤਰਕਸ਼ੀਲ ਸੋਸਾਇਟੀ ਵਲੋਂ ਕੀਤੀਆਂ ਗਈਆਂ ਜਾਂ ਪਿਛਲੇ ਇਜਲਾਸ ਵਿਚ ਵਿਉਂਤੀਆਂ ਗਈਆਂ ਹੋਰ ਸਰਗਰਮੀਆਂ ਦਾ ਲੇਖਾ ਜੋਖਾ ਕੀਤਾ ਗਿਆ ਅਤੇ ਪਿਛਲੇ ਸਾਲ ਹੋਈਆਂ ਪ੍ਰਾਪਤੀਆਂ ਜਾਂ ਰਹੀਆਂ ਕਮੀਆਂ ਨੂੰ ਨੋਟ ਕੀਤਾ ਗਿਆ।

**ਕਾਰਜ ਵਿਉਂਤ**—ਅਗਲੇ ਸਾਲ ਦੌਰਾਨ ਤਰਕਸ਼ੀਲ ਸੋਸਾਇਟੀ ਪੰਜਾਬ ਨੇ ਆਪਣਾ ਕੰਮ ਕਾਰ ਕਿਵੇਂ ਚਲਾਉਣਾ ਹੈ ਇਸ ਦੀ ਮੋਟੀ ਰੂਪ-ਰੇਖਾ ਕਾਰਜ ਵਿਉਂਤ ਦੇ ਅਜੰਡੇ ਤਹਿਤ ਤਹਿ ਕੀਤੀ ਗਈ। ਇਸ ਅਧੀਨ ਅਗਲੇ ਸਮੇਂ ਲਈ ਕੁਝ ਕਾਰਜ ਹੇਠ ਲਿਖੇ ਅਨੁਸਾਰ ਤਹਿ ਕੀਤੇ ਗਏ :—

1. ਹਰ ਇਕਾਈ ਇਕ ਟਰੇਨਿੰਗ ਕੈਂਪ ਜ਼ਰੂਰ ਲਗਵਾਵੇਗੀ।
2. ਹਰ ਸਾਲ ਘੱਟੋ ਘੱਟ ਇਕ ਕਿਤਾਬ ਜ਼ਰੂਰ ਪ੍ਰਕਾਸ਼ਿਤ ਕੀਤੀ ਜਾਵੇਗੀ।
3. ਡਾ. ਕਵੂਰ ਦਾ ਜਨਮ ਦਿਨ 10 ਅਪ੍ਰੈਲ ਨੂੰ ਸੂਬਾ ਪੱਧਰੀ ਸਮਾਰੋਹ ਵਜੋਂ ਮਨਾਇਆ ਜਾਵੇਗਾ।
4. ਡਾ. ਕਵੂਰ ਦੀ ਤਸਵੀਰ ਵਾਲੇ ਕੈਲੰਡਰ ਛਾਪੇ ਜਾਣਗੇ।
5. ਸਮਾਜਿਕ, ਸਭਿਆਚਾਰਕ, ਵਿਗਿਆਨ ਅਤੇ ਫਲਸਫੇ ਆਦਿ ਨਾਲ ਸੰਬੰਧਿਤ ਵਿਸ਼ਿਆਂ ਬਾਰੇ ਤਰਕਸ਼ੀਲ ਨਜ਼ਰੀਏ ਤੋਂ ਸਮਝ ਤਿਆਰ ਕਰਕੇ ਸਾਰੇ ਮੈਂਬਰਾਂ ਤੀਕ ਪ੍ਰਸਾਰੀ ਜਾਇਆ ਕਰੇਗੀ ਤਾਂ ਜੋ ਮੈਂਬਰਾਂ ਨੂੰ ਵਿਚਾਰਧਾਰਕ ਪੱਖ ਤੋਂ ਪਰਪੱਕ ਕੀਤਾ ਜਾ ਸਕੇ।



6. 'ਤਰਕਸ਼ੀਲ' ਦੀ ਵਿਕਰੀ ਵਧਾਉਣ ਲਈ ਹੋਰ ਕੋਸ਼ਿਸ਼ਾਂ ਕੀਤੀਆਂ ਜਾਣਗੀਆਂ। ਇਸਦੇ ਲਈ ਇਸਦਾ ਵੱਧ ਤੋਂ ਵੱਧ ਸਟਾਲਾਂ ਤੇ ਪਹੁੰਚਣਾ ਅਤੇ ਸਮੇਂ ਸਿਰ ਨਿਕਲਣਾ ਯਕੀਨੀ ਬਣਾਇਆ ਜਾਵੇਗਾ। ਵੰਡ-ਵੰਡਾਈ ਦੇ ਕੰਮ ਨੂੰ ਹੋਰ ਵਿਉਂਤਬੱਧ ਕੀਤਾ ਜਾਵੇਗਾ, ਸਲਾਨਾ ਚੰਦੇ ਵਧਾਏ ਜਾਣਗੇ ਅਤੇ ਇਸ ਸੰਬੰਧੀ ਹੋਰ ਪ੍ਰਚਾਰ ਕੀਤਾ ਜਾਵੇਗਾ।
7. ਤਰਕਸ਼ੀਲ ਸੋਸਾਇਟੀ ਦਾ ਇਕ ਟਰਸਟ ਬਣਾਇਆ ਜਾਵੇਗਾ ਜਿਸ ਕੋਲ ਮੈਗਜੀਨ ਅਤੇ ਕਿਤਾਬਾਂ ਆਦਿ ਦੇ ਪ੍ਰਕਾਸ਼ਨ ਸੰਬੰਧੀ ਮਾਲਕੀ ਹੱਕ ਹੋਣਗੇ।
8. ਸੋਸਾਇਟੀ ਨਾਲ ਸੰਬੰਧਿਤ ਪ੍ਰੋਗਰਾਮ ਪ੍ਰਸਾਰਿਤ ਕਰਨ ਲਈ ਟੈਲੀਵੀਜ਼ਨ ਤੀਕ ਪਹੁੰਚ ਕੀਤੀ ਜਾਵੇਗੀ।
9. ਰਿਪੋਰਟਾਂ, ਸਰਗਰਮੀਆਂ, ਲੇਖ ਵਗੈਰਾ ਪ੍ਰੈਸ ਵਿਚ ਦਿੱਤੇ ਜਾਂਦੇ ਰਹਿਣਗੇ ਅਤੇ ਇਸ ਦੇ ਲਈ ਲੋਕਲ ਅਖਬਾਰਾਂ ਦੀ ਵੀ ਵਰਤੋਂ ਕੀਤੀ ਜਾਵੇਗੀ।
10. ਤਰਕਸ਼ੀਲ ਸੋਸਾਇਟੀ ਪੰਜਾਬ ਨਾਲ ਸੰਬੰਧਿਤ ਸਟਿਕਰ ਅਤੇ ਬੈਜ ਬਨਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਜਾਣਗੀਆਂ।
11. ਵਾਲ ਪੇਂਟਿੰਗ ਕੀਤੀ ਜਾਵੇਗੀ ਭਾਵ ਕੰਧਾਂ ਉੱਪਰ ਸੋਸਾਇਟੀ ਨਾਲ ਸੰਬੰਧਿਤ ਵਿਚਾਰ ਅਤੇ ਨਾਹਰੇ ਆਦਿ ਲਿਖੇ ਜਾਣਗੇ।
12. ਕਿਤਾਬਾਂ/ਮੈਗਜ਼ੀਨ ਆਦਿ ਲਾਇਬ੍ਰੇਰੀਆਂ ਵਿਚ ਰੱਖੇ ਜਾਣਗੇ।
13. ਵੱਖ-ਵੱਖ ਥਾਵਾਂ ਤੇ ਲੈਕਚਰ/ਸੈਮੀਨਾਰ ਕਰਵਾਉਣ ਲਈ ਹੋਰ ਕੋਸ਼ਿਸ਼ਾਂ ਕੀਤੀਆਂ ਜਾਣਗੀਆਂ।
14. ਪੰਜਾਬ ਦੇ ਜਿਨ੍ਹਾਂ ਇਲਾਕਿਆਂ ਵਿਚ ਸੋਸਾਇਟੀ ਦੀਆਂ ਇਕਾਈਆਂ ਨਹੀਂ ਹਨ ਉੱਥੇ ਇਕਾਈਆਂ ਬਨਾਉਣ ਲਈ ਕੋਸ਼ਿਸ਼ਾਂ ਕੀਤੀਆਂ ਜਾਣਗੀਆਂ।
15. ਵੱਖ-ਵੱਖ ਤਰ੍ਹਾਂ ਦੇ ਮੇਲਿਆਂ ਜਿਵੇਂ ਕਿਸਾਨ ਮੇਲਿਆਂ ਅਤੇ ਸਭਿਆਚਾਰਕ ਮੇਲਿਆਂ ਆਦਿ ਦੇ ਮੌਕਿਆਂ ਤੇ ਸੋਸਾਇਟੀ ਨਾਲ ਸੰਬੰਧਿਤ ਪ੍ਰਦਰਸ਼ਨੀਆਂ ਲਾਈਆਂ ਜਾਣਗੀਆਂ।

**ਰਿਜ਼ਰਵੇਸ਼ਨ ਬਾਰੇ**—ਰਿਜ਼ਰਵੇਸ਼ਨ ਦਾ ਮਸਲਾ ਅੱਜਕਲ੍ਹ ਬਹਿਸ ਦਾ ਬਹੁਤ ਭਖਵਾਂ ਮੁੱਦਾ ਬਣਿਆ ਹੋਇਆ ਹੈ ਅਤੇ ਵੇਖਿਆ ਗਿਆ ਹੈ ਕਿ ਇਸ ਸੰਬੰਧ ਵਿਚ ਬਹੁਤੀ ਬਹਿਸ ਆਪਣੀ-ਆਪਣੀ ਜਾਤੀ ਦੇ ਨੁਕਤਾ ਨਜ਼ਰ ਤੋਂ ਹੋ ਰਹੀ ਹੈ ਨਾ ਕਿ ਸਮੁੱਚੇ ਸਮਾਜ ਦੇ ਵਿਕਾਸ ਨੂੰ ਧਿਆਨ ਵਿਚ ਰੱਖ ਕੇ। ਚਾਹੇ ਵੱਖਰੀ ਵੱਖਰੀ ਸਮਾਜਿਕ ਸਥਿਤੀ ਵਿਚੋਂ ਆਉਣ ਸਦਕਾ ਵੱਖ-ਵੱਖ ਮੈਂਬਰਾਂ ਦੀ ਰਾਏ ਵੱਖ ਵੱਖ ਹੋ ਸਕਦੀ ਹੈ ਫਿਰ ਵੀ ਸਾਡਾ ਫਰਜ਼ ਬਣਦਾ ਹੈ ਕਿ ਇਸ ਮਸਲੇ ਉੱਪਰ ਨਿੱਜੀ ਹਾਨ-ਲਾਭ ਅਤੇ ਭਾਵੁਕ ਪਹੁੰਚ ਛੱਡ ਕੇ ਤਰਕ ਦੇ ਅਧਾਰ ਤੇ ਵਿਚਾਰ ਵਟਾਂਦਰਾ ਕੀਤਾ ਜਾਵੇ। ਇਸ ਮਸਲੇ ਤੇ ਰਾਜਪਾਲ ਸਿੰਘ ਵਲੋਂ ਪੜ੍ਹੇ ਗਏ ਪੇਪਰ ਉੱਪਰ ਕਾਫ਼ੀ ਬਹਿਸ ਹੋਈ ਜਿਸ ਬਹਿਸ ਵਿਚੋਂ ਪ੍ਰਧਾਨਗੀ ਮੰਡਲ ਨੇ ਹੇਠ ਲਿਖੇ ਸਾਂਝੇ ਨੁਕਤੇ ਕੱਢੇ ਜਿਨ੍ਹਾਂ ਉੱਪਰ ਇਜਲਾਸ ਦੀ ਲਗਭਗ ਆਮ ਸਹਿਮਤੀ ਸੀ—

1. 'ਸਭ ਲਈ ਰੋਜ਼ਗਾਰ' ਸਾਡੀ ਮੰਗ ਹੋਣੀ ਚਾਹੀਦੀ ਹੈ। ਕੰਮ ਦਾ ਅਧਿਕਾਰ ਸਾਡਾ ਬੁਨਿਆਦੀ ਅਧਿਕਾਰ ਹੋਣਾ ਚਾਹੀਦਾ ਹੈ।
2. ਅਨੁਸੂਚਿਤ ਜਾਤੀਆਂ ਅਤੇ ਕਬੀਲਿਆਂ (S.C. & S.T.) ਲਈ ਰਿਜ਼ਰਵੇਸ਼ਨ ਜਾਰੀ ਰਹਿਣੀ ਚਾਹੀਦੀ ਹੈ ਪਰ ਇਹਨਾਂ ਵਿਚੋਂ ਜੋ ਕੁਲੀਨ ਵਰਗ ਪੈਦਾ ਹੋ ਗਿਆ ਹੈ ਉਹ ਰਿਜ਼ਰਵੇਸ਼ਨ ਸਹੂਲਤ ਦਾ ਹੱਕਦਾਰ ਨਹੀਂ ਹੋਣਾ ਚਾਹੀਦਾ।
3. ਆਰਥਿਕ ਤੌਰ ਤੇ ਪਛੜੇ ਅਤੇ ਸਮਾਜਿਕ ਤੌਰ ਤੇ ਦੱਬੇ ਕੁਚਲੇ ਲੋਕਾਂ ਲਈ ਰਿਜ਼ਰਵੇਸ਼ਨ ਹੋਣੀ ਚਾਹੀਦੀ ਹੈ।
4. ਰਿਜ਼ਰਵੇਸ਼ਨ ਦਾ ਫਾਇਦਾ ਨੌਕਰੀ ਤੇ ਲੱਗਣ ਸਮੇਂ ਹੀ ਮਿਲਣਾ ਚਾਹੀਦਾ ਹੈ ਬਾਅਦ ਵਿਚ ਪ੍ਰਮੋਸ਼ਨ ਸਮੇਂ ਨਹੀਂ।
5. ਰਿਜ਼ਰਵੇਸ਼ਨ ਦੇ ਨਾਲ-ਨਾਲ S. C. ਅਤੇ S. T. ਨੂੰ ਹੋਰ ਆਰਥਿਕ ਸਹੂਲਤਾਂ ਵੀ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ।

(ਨੋਟ—ਉਪਰੋਕਤ ਨੁਕਤੇ ਰਿਜ਼ਰਵੇਸ਼ਨ ਉੱਪਰ ਹੋਏ ਵਿਚਾਰ ਵਟਾਂਦਰੇ ਦਾ ਨਿਚੋੜ ਹਨ। ਇਸਨੂੰ ਰਿਜ਼ਰਵੇਸ਼ਨ ਬਾਰੇ ਤਰਕਸ਼ੀਲ ਸੋਸਾਇਟੀ ਪੰਜਾਬ ਦੀ ਬਕਾਇਦਾ ਸਮਝ ਨਾ ਸਮਝਿਆ ਜਾਵੇ। ਇਸ ਮਸਲੇ ਨੂੰ ਸੈਮੀਨਾਰਾਂ ਆਦਿ ਦੇ ਰੂਪ ਵਿਚ ਹੋਰ ਅੱਗੇ ਵਿਚਾਰਿਆ ਜਾ ਸਕਦਾ ਹੈ।)

**ਮਾਨਸਿਕ ਰੋਗੀਆਂ ਬਾਰੇ**—ਇਸ ਤੋਂ ਅਗਲਾ ਅਜੰਡਾ ਸੋਸਾਇਟੀ ਕੋਲ ਆਉਂਦੇ ਮਾਨਸਿਕ ਰੋਗੀਆਂ ਦੇ ਕੇਸਾਂ ਨੂੰ ਹੱਲ ਕਰਨ ਬਾਰੇ ਸੀ। ਇਸ ਵਿਸ਼ੇ ਉੱਪਰ ਕੇਸਾਂ ਨੂੰ ਠੀਕ ਕਰਨ ਦਾ ਵਧੇਰੇ ਤਜ਼ਰਬਾ ਰੱਖਣ ਵਾਲੇ ਸਾਥੀਆਂ ਜਿਵੇਂ ਰਾਜਿੰਦਰ ਸਿੰਘ, ਕ੍ਰਿਸ਼ਨ ਬਰਗਾੜੀ, ਡਾ. ਅਮਰਜੀਤ ਸਿੰਘ, ਰਮੇਸ਼ ਕੁਮਾਰ ਤਰਕ, ਤੇਜ ਪਾਲ ਪਨਾਮ ਆਦਿ ਵਲੋਂ ਆਪਣੇ ਤਜਰਬੇ ਸਾਂਝੇ ਕੀਤੇ ਗਏ ਜਿਨ੍ਹਾਂ ਤੋਂ ਸਾਰੇ ਹਾਜ਼ਰ ਵਿਅਕਤੀਆਂ ਨੂੰ ਕਾਫ਼ੀ ਜਾਣਕਾਰੀ ਪ੍ਰਾਪਤ ਹੋਈ।

**ਫੁਟਕਲ ਅਜੰਡੇ**—ਅੰਤ ਵਿਚ ਕੁਝ ਫੁਟਕਲ ਅਜੰਡੇ ਵਿਚਾਰੇ ਗਏ ਜਿਨ੍ਹਾ ਵਿਚੋਂ ਇਕ ਮੁੱਖ ਅਜੰਡਾ ਨਾਮ ਨਾਲ ਜਾਤ/ਗੋਤ ਲਗਾਉਣ ਬਾਰੇ ਸੀ ਜਿਸ ਉੱਪਰ ਹਾਜ਼ਰ ਮੈਂਬਰਾਂ ਦੀ ਭਖਵੀਂ ਬਹਿਸ ਹੋਈ। ਜਿੱਥੇ ਕੁਝ ਮੈਂਬਰਾਂ ਨੇ ਇਸਨੂੰ ਜਾਤ ਹੰਕਾਰ ਦਾ ਸੂਚਕ ਦੱਸਿਆ ਅਤੇ ਜਾਤ-ਪਾਤ ਦੇ ਚਿੰਨ ਵਜੋਂ ਇਸਨੂੰ ਖਤਮ ਕਰਨਾ ਜ਼ਰੂਰੀ ਦਰਸਾਇਆ ਉੱਥੇ ਕੁਝ ਮੈਂਬਰਾਂ ਨੇ ਦਲੀਲਾਂ ਦਿੱਤੀਆਂ ਕਿ ਰਿਜ਼ਰਵੇਸ਼ਨ ਦੇ ਮਾਮਲੇ ਵਿਚ ਜਾਤ ਅਧਾਰਿਤ ਸਹੂਲਤਾਂ ਦੀ ਹਮਾਇਤ ਕਰਨੀ ਅਤੇ ਨਾਮ ਨਾਲ ਜਾਤ/ਗੋਤ ਲਾਉਣ ਦਾ ਵਿਰੋਧ ਕਰਨਾ ਦੋ ਸਵੈ-ਵਿਰੋਧੀ ਗੱਲਾਂ ਹਨ। ਇਸ ਤੋਂ ਬਿਨਾਂ ਨੀਵੀਆਂ ਮੰਨੀਆਂ ਜਾਂਦੀਆਂ ਜਾਤਾਂ ਦੇ ਮੈਂਬਰਾਂ ਵਲੋਂ ਵੀ ਆਪਣੇ ਨਾਮ ਨਾਲ ਜਾਤ/ਗੋਤ ਲਗਾਈ ਜਾਂਦੀ ਹੈ। ਇਸ ਲਈ ਇਸਨੂੰ ਜਾਤ ਹੰਕਾਰ ਦਾ ਸੂਚਕ ਨਹੀਂ ਮੰਨਿਆ ਜਾ ਸਕਦਾ। ਕੁਝ ਮੈਂਬਰਾਂ ਨੇ ਇਹ ਗੱਲ ਵੀ ਧਿਆਨ ਵਿਚ ਲਿਆਂਦੀ ਕਿ ਉਹ ਸਮਾਜ ਵਿਚ ਆਪਣੇ ਗੋਤੀ ਨਾਵਾਂ ਨਾਲ ਸਥਾਪਿਤ ਹੋ ਚੁੱਕੇ ਹਨ ਜਿਸ ਕਰਕੇ ਇਸ ਸਟੇਜ ਤੇ ਨਾਮ ਨਾਲੋਂ ਗੋਤ ਲਾਹੁਣਾ ਮੁਸ਼ਕਿਲ ਹੈ। ਇਸ ਤੋਂ ਇਲਾਵਾ ਕੁਝ ਮੈਂਬਰਾਂ ਦੀ ਕਾਨੂੰਨੀ ਜਾਂ ਅਮਲੀ ਮੁਸ਼ਕਿਲ ਵੀ ਹੋ ਸਕਦੀ ਹੈ ਜਿਵੇਂ ਇਕ ਜਗ੍ਹਾ ਤੇ ਇਕੋ ਨਾਮ ਵਾਲੇ ਦੋ ਵਿਅਕਤੀਆਂ ਦਾ ਹੋਣਾ ਆਦਿ। ਉਹਨਾਂ ਦੇ ਕਹਿਣ ਦਾ ਭਾਵ ਸੀ ਕਿ ਚਾਹੇ ਸਮਾਜ ਵਿਚੋਂ ਜਾਤ-ਪਾਤ ਦੀ ਲਾਹਨਤ ਖਤਮ ਕਰਨ ਦੀ ਸਖਤ ਲੋੜ ਹੈ ਪ੍ਰੰਤੂ ਇਸ ਸੰਬੰਧ ਵਿਚ ਨਾਮ ਨਾਲ ਜਾਤ/ਗੋਤ ਲਗਾਉਣ ਜਾਂ ਨਾ ਲਗਾਉਣ ਦਾ ਮਾਮਲਾ ਐਨਾ ਮਹੱਤਵਪੂਰਨ ਨਹੀਂ ਬਣਦਾ। ਲੰਮੀ ਬਹਿਸ ਬਾਅਦ ਆਖਰ ਵਿਚ ਇਹ ਫੈਸਲਾ ਲਿਆ ਗਿਆ ਕਿ ਤਰਕਸ਼ੀਲ ਸੋਸਾਇਟੀ ਪੰਜਾਬ ਨਾਲ ਸੰਬੰਧਿਤ ਅਹੁਦੇਦਾਰ ਜਾਂ ਮੈਂਬਰ ਸੋਸਾਇਟੀ ਦੇ ਜਥੇਬੰਦਕ ਕੰਮ ਢੰਗ ਵਿਚ ਆਪਣੇ ਨਾਮ ਨਾਲ ਜਾਤ ਜਾਂ ਗੋਤ ਨਹੀਂ ਵਰਤੇਗਾ। ਭਾਵ ਜੇ ਆਪਣੇ ਆਮ ਜੀਵਨ ਵਿਚ ਨਾਮ ਨਾਲੋਂ ਜਾਤ/ਗੋਤ ਪੂਰੀ ਤਰ੍ਹਾਂ ਖਤਮ ਕਰਨ ਤੋਂ ਅਸਮਰਥ ਹੈ ਤਾਂ ਘੱਟੋ-ਘੱਟ ਤਰਕਸ਼ੀਲ ਸੋਸਾਇਟੀ ਨਾਲ ਸੰਬੰਧਿਤ ਬਿਆਨਾਂ, ਲਿਖਤਾਂ, ਚਿੱਠੀ-ਪੱਤਰ ਜਾਂ ਹੋਰ ਕੰਮਾਂ ਕਾਜਾਂ ਵਿਚ ਨਾਮ ਨਾਲ ਜਾਤ/ਗੋਤ ਨਹੀਂ ਲਿਖੀ ਜਾਵੇਗੀ।

ਇਸ ਤੋਂ ਇਲਾਵਾ ਇਕ ਦੋ ਹੋਰ ਛੋਟੇ ਮੋਟੇ ਮਸਲਿਆਂ ਉੱਪਰ ਵਿਚਾਰ ਵਟਾਂਦਰਾ ਕਰਨ ਬਾਅਦ 25 ਨਵੰਬਰ ਨੂੰ ਸਵੇਰੇ ਇਹ ਸਲਾਨਾ ਡੈਲੀਗੇਟ ਇਜਲਾਸ ਸਮਾਪਤ ਹੋਇਆ।

## ਸਹਾਇਤਾ

| | | |
|---|---|---|
| 1. | ਮੋਹਣ ਸਿੰਘ ਮਾਨ ਚੱਕ ਮਾਈ ਦਾਸ ਨੇ ਬ੍ਰਿਟੇਨ ਵਿਚੋਂ ਭੇਜੇ | 15 ਪੌਂਡ (480) |
| 2. | ਮਿਸ ਸ਼ਰਨਜੀਤ ਇੰਫਾਲ (ਮਨੀਪੁਰ ਵਲੋਂ) | 50 ਰੁਪਏ |
| 3. | ਸ੍ਰੀ ਪਵਨ ਕੁਮਾਰ ਪਿੰਡ ਰੱਤੋਂ (ਰੋਪੜ) | 25 ਰੁਪਏ |
| 4. | ਸ੍ਰੀ ਰਾਜਪਾਲ ਸਿੰਘ ਮਾਨ ਥੀਰਕਸਾਂ (ਸੰਗਰੂਰ) ਵਲੋਂ | 12 ਰੁਪਏ |
| 5. | ਜਸਦੇਵ ਸਿੰਘ ਜਸ ਤੇ ਸਾਥੀਆਂ ਮੈਂਬਰ ਇਕਾਈ ਸੁਧਾਰ ਵਲੋਂ ਲੜਕੀ ਜਸਦੀਪ ਦੇ ਜਨਮ ਦੀ ਖੁਸ਼ੀ ਵਿਚ | 240 ਰੁਪਏ |
| 6. | ਹਰਜੀਤ ਸਿੰਘ ਸੋਹੀ ਰੇਵਨਿਊ ਅਪਾਰਟਮੈਂਟਸ ਬਾਂਦਰਾ (ਈਸਟ) ਬੰਬਈ | 500 ਰੁਪਏ |



# ਪਾਠਕਾਂ ਦੀ ਨਜ਼ਰ ਵਿਚ

### ਭਾਸ਼ਾ ਸੌਖੀ ਹੋਵੇ

ਤਰਕਸ਼ੀਲ ਨਵਬਰ-ਦਸੰਬਰ ਅੰਕ ਪੜ੍ਹਿਆ। ਲਗਭਗ ਸਾਰਾ ਮੈਟਰ ਹੀ ਜਾਣਕਾਰੀ ਭਰਪੂਰ ਸੀ। ਖਾਸ ਕਰਕੇ ਬਲੈਕ ਹੋਲ, ਪ੍ਰਸੰਨਤਾ ਵਿਚ 12 ਮਨੋਵਿਗਿਆਨਕ ਰੁਕਾਵਟਾਂ ਅਤੇ ਮਨੋਜੁਗਤਾਂ ਬਾਰੇ ਚੰਗੀ ਜਾਣਕਾਰੀ ਮਿਲੀ। ਇਕ ਹੋਰ ਸੁਝਾਅ ਹੈ ਕਿ ਅਸੀਂ ਜਾਣਦੇ ਹਾਂ ਕਿ ਔਰਤਾਂ ਵਿਚ ਅੰਧ-ਵਿਸ਼ਵਾਸ ਬਹੁਤ ਜ਼ਿਆਦਾ ਹੈ। ਇਸ ਲਈ ਹਰ ਇਕਾਈ ਵਿਚ ਘੱਟੋ ਘੱਟ 2 ਔਰਤਾਂ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਉਹ ਅੰਧ ਵਿਸ਼ਵਾਸੀ ਔਰਤਾਂ ਨੂੰ ਸਚਾਈ ਦੇ ਰਾਹ ਤੇ ਲਿਆਉਣ ਲਈ ਗਾਈਡ ਕਰ ਸਕਣ।

**ਜਸਵਿੰਦਰ ਜੱਸੀ**
**ਰੂਪੇਵਾਲੀ (ਜਲੰਧਰ)**

ਇਸ ਰਸਾਲੇ ਦੀ ਜਿੰਨੀ ਵੀ ਪ੍ਰਸੰਸਾ ਕੀਤੀ ਜਾਵੇ ਘੱਟ ਹੈ ਕਿਉਂਕਿ ਇੰਨੀ ਸਿੱਖਿਆ ਦੇਣ ਵਾਲਾ ਰਸਾਲਾ ਹੋਰ ਕੋਈ ਨਹੀਂ ਮਿਲ ਰਿਹਾ। ਨਵੰਬਰ-ਦਸੰਬਰ ਦਾ ਰਸਾਲਾ ਬਹੁਤ ਸ਼ਲਾਘਾਯੋਗ ਸੀ। ਇਸ ਵਿਚ ਦੇਵਤੇ ਇੰਜ ਬਣਦੇ ਹਨ, ਬਲੈਕ ਹੋਲ, ਸਾਧੂ ਸੰਤ ਤੇ ਹੱਥ ਦੀ ਸਫਾਈ ਬਹੁਤ ਸਿਖਿਆ ਦਾਇਕ ਸਨ। ਬਾਬੇ ਦੀ ਫੁੱਲ ਕ੍ਰਿਪਾ, ਬਾਬੇ ਨਾਲ ਮੁਲਾਕਾਤ, ਹੱਡ ਬੀਤੀਆਂ ਜੱਗ ਬੀਤੀਆਂ, ਸਰਗਰਮੀਆਂ ਬਹੁਤ ਦਿਲਚਸਪ ਸਨ। ਪਾਠਕ-ਵਿਚਾਰ ਮੰਚ ਸ਼ੁਰੂ ਕਰਨ ਲਈ ਬਹੁਤ ਬਹੁਤ ਧੰਨਵਾਦ।

**ਡਾ: ਨਿਰਭੈ ਸਿੰਘ ਕਣਕਵਾਲ**
**ਕਣਕਵਾਲ (ਸੰਗਰੂਰ)**

ਜੇ ਅਸੀਂ ਧਰਮ ਨੂੰ ਆਧਾਰ ਮੰਨਕੇ ਨੈਤਿਕਤਾ ਦੀ ਪੜਚੋਲ ਕਰੀਏ ਤਾਂ ਪਤਾ ਲਗਦਾ ਹੈ ਕਿ ਧਾਰਮਿਕ ਹੋਣ ਦਾ ਮਤਲਬ ਇਹ ਕਦੇ ਨਹੀਂ ਹੁੰਦਾ ਕਿ ਬੰਦਾ ਨੈਤਿਕ ਪੱਖੋਂ ਵੀ ਉੱਚ ਕਦਰਾਂ ਕੀਮਤਾਂ ਵਾਲਾ ਹੋਵੇਗਾ ਕਿਉਂਕਿ ਧਰਮ ਆਚਰਣ ਦੀ ਕਿਸੇ ਗੱਲ ਨੂੰ ਇਸ ਲਈ ਚੰਗਾ ਜਾਂ ਮਾੜਾ ਨਹੀਂ ਮੰਨਦਾ ਕਿ ਇਹ ਉਸ ਆਚਰਣ ਦਾ ਗੁਣ ਜਾਂ ਔਗੁਣ ਹੈ, ਸਗੋਂ ਬਸ ਧਰਮ ਦੇ ਕਹਿਣ ਤੇ ਹੀ ਉਸਦਾ ਮੁੱਲ ਹੁੰਦਾ ਹੈ। ਇਸੇ ਪ੍ਰਕਾਰ ਇਕ ਧਰਮ ਦੀ ਨੈਤਿਕਤਾ ਦੂਜੇ ਧਰਮ ਲਈ ਅਨੈਤਿਕ ਹੋ ਸਕਦੀ ਹੈ ਜਿਵੇਂ ਕਿ ਮਾਸ ਖਾਣਾ। ਇਸ ਪ੍ਰਕਾਰ ਧਾਰਮਿਕ ਤੌਰ ਤੇ ਬਣੀ ਨੈਤਿਕਤਾ ਆਪਸੀ ਸੰਘਰਸ਼ ਨੂੰ ਜਨਮ ਦਿੰਦੀ ਹੈ।

ਨੈਤਿਕਤਾ ਧਰਮ ਨਾਲ ਜੁੜੀ ਹੋਈ ਨਹੀਂ ਸਗੋਂ ਸੁਤੰਤਰ ਗੱਲ ਹੈ। ਸੜਕ ਦੇ ਨਿਯਮਾਂ ਦੀ ਜਾਂ ਸਰੀਰ ਨੂੰ ਅਰੋਗ ਰੱਖਣ ਦੇ ਨਿਯਮਾਂ ਦੀ ਪਾਲਣਾ ਅਸੀਂ ਕਿਉਂ ਕਰਦੇ ਹਾਂ? ਤਾਂ ਕਿ ਅਸੀਂ ਸੁਰਖਿਅਤ ਸਫ਼ਰ ਕਰ ਸਕੀਏ, ਸਰੀਰ ਨੂੰ ਤੰਦਰੁਸਤ ਰੱਖ ਸਕੀਏ। ਇਸੇ ਪ੍ਰਕਾਰ ਸਮਾਜ ਅਤੇ ਪਰਿਵਾਰ ਦੇ ਆਚਰਣ ਨੂੰ ਨਿਰੋਗ ਰੱਖਣ ਲਈ ਅਸੀਂ ਨੈਤਿਕ ਨਿਯਮ ਘੜਦੇ ਹਾਂ। ਨੈਤਿਕ ਨਿਯਮ ਕੋਈ ਈਸ਼ਵਰ ਜਾਂ ਧਰਮ ਵਲੋਂ ਘੋਸ਼ਿਤ ਵਿਚਾਰ ਨਹੀਂ ਸਗੋਂ ਇਹ ਇਕ ਨਿਰੋਏ ਸਮਾਜ ਦੇ ਲਈ ਮਨੁੱਖਾਂ ਦੁਆਰਾ ਹੀ ਇਕ ਕਾਢ ਹੈ। ਪ੍ਰੋਫੈਸਰ ਐਸ. ਪੀ. ਕਨਲ ਆਪਣੀ ਪੁਸਤਕ ATHEISM (ਨਾਸਤਿਕਤਾਵਾਦ) ਵਿਚ ਨੈਤਿਕ ਨਿਯਮਾਂ ਬਾਰੇ ਸਪੱਸ਼ਟ ਕਰਦਾ ਹੈ ਕਿ ਨੈਤਿਕਤਾ ਨੂੰ ਨਿਰੋਗ ਸਰੀਰ ਦੇ ਨਮੂਨੇ ਤੇ ਸੋਚਣਾ ਚਾਹੀਦਾ ਹੈ। ਜਿਵੇਂ ਸਾਡਾ ਸਰੀਰ ਇਕ ਖਾਸ ਅਵਸਥਾ ਤੇ ਆਚਰਣ 'ਚ ਹੀ ਤਦਰੁਸਤ ਰਹਿ ਸਕਦਾ ਹੈ ਇਸੇ ਪ੍ਰਕਾਰ ਇਕ ਚੰਗਾ ਸਮਾਜ ਆਪਣੀ ਤੰਦਰੁਸਤੀ ਲਈ ਚੰਗੀਆਂ ਕਦਰਾਂ ਕੀਮਤਾਂ ਨੂੰ ਧਾਰਣ ਕਰਦਾ ਹੈ।

ਇਸ ਲਈ ਵਧੀਆ ਨੈਤਿਕਤਾ, ਚੰਗਾ ਚਾਲ ਚਲਣ ਅਤੇ ਉੱਚੇ ਆਦਰਸ਼ ਰੱਖਣ ਲਈ ਧਾਰਮਿਕ ਹੋਣਾ ਜ਼ਰੂਰੀ ਨਹੀਂ ਹੈ। ਧਰਮ ਨੈਤਿਕਤਾ ਨਾਲੋਂ ਵੱਖ ਚੀਜ਼ ਹੈ। ਦੁਨੀਆਂ ਦੇ ਕਿੰਨੇ ਹੀ ਮਹਾਨ ਪੁਰਸ਼ ਕਿਸੇ ਧਾਰਮਿਕ ਬੰਧਨ ਨੂੰ ਮੰਨਣ ਬਗੈਰ ਵੀ ਉੱਚੇ ਆਚਰਣ ਵਾਲੇ ਹੋਏ ਹਨ

**ਗੁਰਮੀਤ ਗਰੇਵਾਲ—ਨਵੀਂ ਦਿੱਲੀ**

ਸੰਪਾਦਕ ਵਲੋਂ—

—ਕਿਸੇ ਵੀ ਮੈਗਜ਼ੀਨ ਦਾ ਮੈਟਰ ਵਧੀਆ ਬਨਾਉਣ ਵਿਚ ਪਾਠਕਾਂ ਵਲੋਂ ਭੇਜੀਆਂ ਗਈਆਂ ਰਾਵਾਂ ਅਤੇ ਸਲਾਹਾਂ ਦਾ ਬਹੁਤ ਰੋਲ ਹੁੰਦਾ ਹੈ ਕਿਉਂਕਿ ਇਸ ਤਰ੍ਹਾਂ ਹੀ ਸੰਪਾਦਕ ਨੂੰ ਪਤਾ ਲਗਦਾ ਹੈ ਕਿ ਪਾਠਕ ਕਿਹੋ ਜਿਹਾ ਮੈਟਰ ਚਾਹੁੰਦੇ ਹਨ। ਇਸਦੀ ਅਣਹੋਂਦ ਵਿਚ ਤਾਂ ਸੰਪਾਦਕ ਆਪਣੀ ਪਸੰਦ ਹੀ ਪਾਠਕਾਂ ਉਪਰ ਥੋਪ ਸਕਦਾ ਹੈ। ਤੁਹਾਡੇ ਵਲੋਂ ਭੇਜੇ ਗਏ ਸੁਝਾਅ ਆਦਿ

ਸਾਡੇ ਲਈ ਬਹੁਤ ਮਹੱਤਵਪੂਰਨ ਹਨ ਅਤੇ ਅਸੀਂ ਇਹਨਾਂ ਅਨੁਸਾਰ ਅਮਲ ਕਰਨ ਦੀ ਕੋਸ਼ਿਸ਼ ਕਰਾਂਗੇ। ਜਿਵੇਂ ਕਿ ਇਸ ਅੰਕ ਵਿਚ ਹੀ ਔਰਤਾਂ ਵਿਚ ਅੰਧ-ਵਿਸ਼ਵਾਸ ਨਾਲ ਸੰਬੰਧਿਤ ਮਸਲੇ ਨੂੰ ਪਾਠਕ ਵਿਚਾਰ ਮੰਚ ਤਹਿਤ ਵਿਚਾਰਣ ਲਈ ਚੁਣਿਆ ਗਿਆ ਹੈ।

ਨਾਵਾਂ ਦੇ ਨਾਲ ਜਾਤ-ਗੋਤ ਵਰਤਣ ਬਾਰੇ ਅਸੀਂ ਪਹਿਲਾਂ ਵੀ ਸਪੱਸ਼ਟ ਕੀਤਾ ਸੀ ਕਿ ਜਦ ਕੋਈ ਲੇਖਕ ਸਾਨੂੰ ਡਾਕ ਰਾਹੀਂ ਆਪਣੀ ਰਚਨਾ ਭੇਜਦਾ ਹੈ ਤਾਂ ਅਸੀਂ ਉਸਦੇ ਨਾਮ ਵਿਚ ਕੋਈ ਕਾਂਟ-ਛਾਂਟ ਜਾਂ ਤਬਦੀਲੀ ਕਰਨ ਦਾ ਕੋਈ ਅਧਿਕਾਰ ਨਹੀਂ ਰਖਦੇ। ਤਰਕਸ਼ੀਲ ਸੋਸਾਇਟੀ ਨਾਲ ਸਬੰਧਿਤ ਅਹੁਦੇਦਾਰ ਜਾਂ ਲੇਖਕ ਆਪਣੇ ਨਾਵਾਂ ਨਾਲ ਜਾਤ-ਗੋਤ ਘੱਟ ਹੀ ਵਰਤਦੇ ਹਨ ਪ੍ਰੰਤੂ ਕੁਝ ਵਿਅਕਤੀ ਆਪਣੇ ਜਿਨ੍ਹਾਂ ਨਾਵਾਂ ਨਾਲ ਸਥਾਪਿਤ ਹੋ ਚੁੱਕੇ ਹਨ ਉਹਨਾਂ ਲਈ ਬਾਅਦ ਦੀ ਸਟੇਜ ਤੇ ਆਪਣੇ ਨਾਵਾਂ ਨੂੰ ਕੁਝ ਬਦਲਣਾ ਮੁਸ਼ਕਿਲ ਲਗਦਾ ਹੈ। ਫਿਰ ਵੀ ਅਸੀਂ ਲੇਖਕਾਂ-ਪਾਠਕਾਂ ਨੂੰ ਅਪੀਲ ਕਰਦੇ ਹਾਂ ਕਿ ਉਹ ਆਪਣੇ ਨਾਵਾਂ ਨਾਲ ਜਾਤ-ਗੋਤ ਵਰਤਣ ਦੀ ਰੁਚੀ ਨੂੰ ਘੱਟ ਕਰਨ।

ਧਰਮ ਮਨੁੱਖ ਦਾ ਨਿੱਜੀ ਮਸਲਾ ਹੈ ਅਤੇ ਨੈਤਿਕਤਾ ਉਸਦਾ ਸਾਂਝਾ ਮਨੁੱਖੀ ਗੁਣ। ਧਰਮ ਨੂੰ ਜੇ ਮਨੁੱਖ ਚਾਹੇ ਛੱਡ ਵੀ ਸਕਦਾ ਹੈ ਪਰ ਨੈਤਿਕਤਾ ਜਾਂ ਸਦਾਚਾਰਕ ਗੁਣ ਹੋਣੇ ਉਸ ਵਿਚ ਅਤਿ ਜ਼ਰੂਰੀ ਹਨ।

ਇਹ ਗੱਲ ਮੰਨਣਯੋਗ ਨਹੀਂ ਹੈ ਕਿ ਕੇਵਲ ਧਰਮ ਰਾਹੀਂ ਹੀ ਮਨੁੱਖ ਵਿਚ ਵਧੀਆ ਸਦਾਚਾਰਕ ਗੁਣ, ਚੰਗਾ ਚਾਲ-ਚਲਣ ਤੇ ਉੱਚੇ ਆਦਰਸ਼ ਪੈਦਾ ਕੀਤੇ ਜਾ ਸਕਦੇ ਹਨ। ਅੱਜ ਸਾਡੇ ਕੋਲ ਅਨੇਕਾਂ ਸਖਸ਼ੀਅਤਾਂ ਦੀਆਂ ਉਦਾਹਰਣਾਂ ਹਨ ਜੋ ਧਰਮ ਨੂੰ ਨਾ ਮੰਨਦੀਆਂ ਹੋਈਆਂ ਵੀ ਦੁਰਲੱਭ ਸਦਾਚਾਰਕ ਗੁਣ ਚੰਗੇ ਚਾਲ ਚਲਣ ਅਤੇ ਉੱਚੇ ਆਦਰਸ਼ ਦੀਆਂ ਮਾਲਕ ਸਨ।

ਜੇਕਰ ਕੇਵਲ ਧਰਮ ਹੀ ਸਦਾਚਾਰਕ ਗੁਣ ਪੈਦਾ ਕਰ ਸਕਦਾ ਹੁੰਦਾ ਤਾਂ ਜਾਨਵਰਾਂ ਵਿਚ ਦੁਸ਼ਮਣ ਖਿਲਾਫ ਰਲਕੇ ਲੜਨ ਵਿਚ ਇਕ ਦੂਸਰੇ ਦੀ ਮਦਦ ਕਰਨ, ਮਾਂ ਦਾ ਪਿਆਰ ਆਦਿ ਵਰਗੇ ਗੁਣ ਅਤੇ ਲਾਲਚ, ਈਰਖਾ ਵਰਗੇ ਅਵਗੁਣ ਉਹਨਾਂ ਨੂੰ ਕਿਸਨੇ ਸਿਖਾ ਦਿੱਤੇ।

ਪਹਿਲਾਂ ਪਹਿਲ ਜਦੋਂ ਮਨੁੱਖ ਸਿਰਫ਼ ਮਨੁੱਖ ਸੀ, ਧਰਮਾਂ, ਕੌਮਾਂ, ਜਾਤਾਂ-ਗੋਤਾਂ ਤੋਂ ਅਣਭਿੱਜ ਸੀ, ਉਸਨੂੰ ਕਿਸੇ ਧਰਮ ਦੀ ਕਾਢ ਵੀ ਨਹੀਂ ਕੱਢੀ ਸੀ ਅਤੇ ਕਬੀਲਿਆਂ ਜਾਂ ਗਰੁੱਪਾਂ ਦੀ ਸ਼ਕਲ ਵਿਚ ਰਹਿੰਦਾ ਸੀ ਉਸ ਸਮੇਂ ਵੀ ਉਸਦੇ ਕਬੀਲੇ ਦੇ ਖਾਸ ਅਸੂਲ ਜਾਂ ਨਿਯਮ ਸਨ ਜਿਨ੍ਹਾਂ ਦੀ ਉਹ ਪਾਲਣਾ ਕਰਦਾ ਸੀ, ਇਕ ਦੂਜੇ ਪ੍ਰਤੀ ਪਿਆਰ ਅਤੇ ਸ਼ਿਕਾਰ ਆਦਿ ਸਮੇਂ ਇਕ ਦੂਸਰੇ ਦੀ ਸਹਾਇਤਾ ਕਰਨ, ਭੋਜਨ ਸਾਂਝਾ ਕਰਨ ਵਰਗੇ ਗੁਣ ਉਸ ਵਿਚ ਮੌਜੂਦ ਸਨ। ਇਹ ਉਸਨੂੰ ਕਿਸ ਧਰਮ ਨੇ ਸਿਖਾਏ ? ਸਾਨੂੰ ਇਹ ਮੰਨਣਾ ਪਵੇਗਾ ਕਿ ਅਜਿਹੇ ਗੁਣ ਉਸਨੇ ਆਪਣੇ ਸਮਾਜਿਕ ਵਿਕਾਸ ਦੇ ਸਫ਼ਰ ਵਿਚੋਂ ਪੈਦਾ ਕੀਤੇ ਨਾ ਕਿ ਕਿਸੇ ਧਰਮ ਦੇ ਪ੍ਰਚਾਰ ਰਾਹੀਂ।

ਇਸਦੇ ਉਲਟ ਜਦੋਂ ਮਨੁੱਖ ਅਨੇਕਾਂ ਧਰਮਾਂ, ਕੌਮਾਂ, ਜਾਤਾਂ ਆਦਿ ਵਿਚ ਵੰਡਿਆ ਗਿਆ ਤਾਂ ਮਨੁੱਖਾਂ ਵਿਚ ਆਪਸੀ ਪਾੜਾ ਵਧਿਆ ਤੇ ਉਹ ਆਪਣੇ ਆਪਣੇ ਧਰਮ ਨੂੰ ਸਰਵ-ਸ੍ਰੇਸ਼ਟ ਤੇ ਦੂਸਰਿਆਂ ਨੂੰ ਨਿੰਦਣ ਲੱਗੇ। ਇਸ ਤਰ੍ਹਾਂ ਮਨੁੱਖ ਵਿਚ ਫਿਰਕਾਪ੍ਰਸਤੀ, ਕਟੜਵਾਦ ਆਦਿ ਪੈਦਾ ਹੋਇਆ ਤੇ ਉਹ ਆਪਣੇ ਦੇਵਤਿਆਂ, ਰੱਬਾਂ ਅਤੇ ਧਰਮਾਂ ਲਈ ਭਰਾਵਾਂ ਦੇ ਸਿਰ ਵੱਢਣ ਲੱਗੇ ਜੋ ਲੜਾਈ ਅੱਜ ਵੀ ਜਾਰੀ ਹੈ। ਦੁਨੀਆਂ ਦੀਆਂ ਕੁਲ ਜੰਗਾਂ ਦਾ ਦੋ-ਤਿਹਾਈ ਧਰਮ ਦੇ ਨਾਂ ਤੇ ਹੀ ਲੜੇ ਗਏ। ਇਹ ਕਿਹੋ ਜਿਹੇ ਨੈਤਿਕ ਗੁਣ ਹਨ ਜੋ ਧਰਮ ਨੇ ਮਨੁੱਖਤਾ ਨੂੰ ਦਿੱਤੇ।

ਸਾਨੂੰ ਤਰਕਸ਼ੀਲਾਂ ਨੂੰ ਵੀ ਆਮ ਲੋਕਾਂ ਨਾਲੋਂ ਵੱਧ ਵਧੀਆ ਸਦਾਚਾਰਕ ਗੁਣਾਂ ਦੇ ਮਾਲਕ ਅਤੇ ਮਨੁੱਖਤਾ ਪ੍ਰਤੀ ਰਹਿਮ ਦਿਲ ਹੋਣਾ ਚਾਹੀਦਾ ਹੈ ਤਾਂ ਜੋ ਅਸੀਂ ਆਉਣ ਵਾਲੇ ਸਮੇਂ ਵਿਚ ਇਸ ਤਰ੍ਹਾਂ ਦੀ ਮਿਸਾਲ ਸਾਬਤ ਹੋ ਸਕੀਏ ਕਿ ਧਰਮ ਦਾ ਨੈਤਿਕਤਾ ਨਾਲ ਕੋਈ ਵਿਸ਼ੇਸ਼ ਤਾਅਲੁਕ ਨਹੀਂ, ਇਹ ਧਰਮ ਬਿਨਾਂ ਵੀ ਪੈਦਾ ਹੋ ਸਕਦੀ ਹੈ।

**ਰਾਮ ਸਿੰਘ ਮਾਨ**
**ਚੁੱਘੇ ਕਲਾਂ (ਬਠਿੰਡਾ)**

ਤੁਹਾਡੇ ਸਾਰਿਆਂ ਵਲੋਂ ਵੱਖ ਵੱਖ ਲਿਖਤਾਂ ਬਾਰੇ ਇਸ ਤਰ੍ਹਾਂ ਠੋਸ ਰੂਪ ਵਿਚ ਆਪਣੀ ਰਾਇ ਤੋਂ ਜਾਣੂ ਕਰਵਾਉਣਾ ਵਧੀਆ ਉਦਮ ਹੈ। ਇਸ ਤੋਂ ਸਾਨੂੰ ਇਹ ਜਾਣਨ ਵਿਚ ਬਹੁਤ ਮਦਦ ਮਿਲੇਗੀ ਕਿ ਪਾਠਕ ਕਿਸ ਤਰ੍ਹਾਂ ਦੀਆਂ ਲਿਖਤਾਂ ਪਸੰਦ ਕਰਦੇ ਹਨ।



# ਔਰਤਾਂ ਵਿਚ ਅੰਧਵਿਸ਼ਵਾਸ ਜ਼ਿਆਦਾ ਕਿਉਂ

ਇਸ ਵਾਰ ਪਾਠਕ ਵਿਚਾਰ ਮੰਚ ਤਹਿਤ 'ਔਰਤਾਂ ਵਿਚ ਅੰਧਵਿਸ਼ਵਾਸ ਜ਼ਿਆਦਾ ਕਿਉਂ' ਦੇ ਵਿਸ਼ੇ ਉੱਪਰ 20 ਤੋਂ ਉੱਪਰ ਪਾਠਕਾਂ ਨੇ ਆਪਣੇ ਵਿਚਾਰ ਭੇਜੇ ਹਨ ਪ੍ਰੰਤੂ ਔਰਤਾਂ ਨਾਲ ਸੰਬੰਧਿਤ ਇਸ ਮਸਲੇ ਤੇ ਵਿਚਾਰ ਭੇਜਣ ਵਾਲਿਆਂ ਵਿਚੋਂ ਔਰਤ ਕੇਵਲ ਇਕ ਦੀ ਹੀ ਸ਼ਮੂਲੀਅਤ ਹੈ। ਆਏ ਵਿਚਾਰਾਂ ਵਿਚੋਂ ਲਗਭਗ ਸਾਰਿਆਂ ਨੇ ਹੀ ਇਸ ਦਾ ਕਾਰਣ ਔਰਤ ਦੀ ਮਾੜੀ ਸਮਾਜਿਕ ਸਥਿਤੀ ਨੂੰ ਮੰਨਿਆ ਹੈ ਤੇ ਸਾਰਿਆਂ ਨੇ ਹੀ ਅੰਧਵਿਸ਼ਵਾਸੀ ਹੋਣ ਦਾ ਇਕ ਕਾਰਣ ਅਨਪੜ੍ਹਤਾ ਗਿਣਾਇਆ ਹੈ (ਉਂਜ 'ਪੜ੍ਹੀਆਂ ਲਿਖੀਆਂ' ਔਰਤਾਂ ਮੁਕਾਬਲਤਨ ਕਿੰਨੀਆਂ ਕੁ ਵਹਿਮਾਂ ਭਰਮਾਂ ਤੋਂ ਮੁਕਤ ਹੁੰਦੀਆਂ ਹਨ ? ਅਮਲੀ ਅਨੁਭਵ ਬਾਹਲੇ ਉਤਸ਼ਾਹਜਨਕ ਨਹੀਂ ਹਨ)। ਇੰਨ੍ਹਾਂ ਆਏ ਵਿਚਾਰਾਂ ਵਿਚੋਂ ਜਗ੍ਹਾ ਦੀ ਘਾਟ ਕਾਰਣ (ਨਿਸ਼ਚਤ ਨਾਲੋਂ ਇਕ ਸਫਾ ਵੱਧ ਦੇ ਕੇ ਵੀ) ਅਸੀਂ ਕੁਝ ਪਾਠਕਾਂ ਦੇ ਵਿਚਾਰ ਹੀ ਪ੍ਰਕਾਸ਼ਿਤ ਕਰ ਸਕਾਂਗੇ। ਸਾਨੂੰ ਉਮੀਦ ਹੈ ਕਿ ਛਪਣੋਂ ਰਹਿ ਗਏ ਪਾਠਕ-ਲੇਖਕ ਨਿਰਾਸ਼ ਜਾਂ ਨਰਾਜ਼ ਨਹੀਂ ਹੋਣਗੇ ਅਤੇ ਅਗੇ ਲਈ ਆਪਣੇ ਵਿਚਾਰ ਭੇਜਦੇ ਰਹਿਣਗੇ।

ਇਸ ਵਾਰ ਆਏ ਵਿਚਾਰਾਂ ਵਿਚੋਂ **ਸ. ਸਿੰਘ, VPO. ਘੁੱਦੂਵਾਲਾ ਤਹਿਸੀਲ ਮਾਨਸਾ** ਨੂੰ ਪਹਿਲਾ ਸਥਾਨ ਅਤੇ **ਰਾਮ ਸਿੰਘ** ਮਾਨ VPO. **ਚੁੱਘੇ ਕਲਾਂ ਜ਼ਿਲ੍ਹਾ ਬਠਿੰਡਾ** ਨੂੰ ਦੂਸਰਾ ਸਥਾਨ ਪ੍ਰਾਪਤ ਹੋਇਆ।

---

**(1)**

ਕਿਸੇ ਜਮਾਤ ਜਾਂ ਮਨੁੱਖੀ ਸਮੂਹ ਦੀ ਸਮਾਜਿਕ ਹੋਂਦ ਉਸ ਦੀ ਸੋਚਣੀ ਨੂੰ ਤਹਿ ਕਰਦੀ ਹੈ। ਉਪਰੋਕਤ ਨਿਰਣੇ ਅਨੁਸਾਰ ਹੋਈ ਸਮਾਜਿਕ ਪਾਲਾਬੰਦੀ ਔਰਤਾਂ ਨੂੰ ਸਮਾਜ ਦੀਆਂ ਅੱਡ ਅੱਡ ਜਮਾਤੀ ਪਰਤਾਂ ਨਾਲ ਜੋੜਦੀ ਹੈ। ਪਰ ਇਹ ਵੀ ਬਾਹਰ ਮੁਖੀ ਹਕੀਕਤ ਹੈ ਕਿ ਔਰਤਾਂ ਇਨ੍ਹਾਂ ਸਮਾਜਿਕ ਪਰਤਾਂ ਦੇ ਅੰਗ ਹੋਣ ਦੇ ਬਾਵਜੂਦ ਇਨ੍ਹਾਂ ਪਰਤਾਂ ਦੇ ਦਾਬੂ ਅੰਗ ਹਨ। ਜਾਣੀ ਕਿ ਜਮਾਤਾਂ ਵੰਡੇ ਸਮਾਜ ਵਿਚ ਅਗਾਂਹ ਅੱਡ ਅੱਡ ਜਮਾਤਾਂ ਚ ਔਰਤ ਦੀ ਸਥਿਤੀ ਹੇਠਲੇ ਦਰਜੇ ਦੀ ਹੈ। ਇਹ ਗੱਲ ਵੀ ਸੱਚ ਹੈ ਕਿ ਵਿਗਿਆਨਿਕ ਸੋਚ ਦੇ ਧਾਰਨੀ ਵੀ ਇਸ ਗੱਲ ਤੋਂ ਪੂਰੀ ਤਰ੍ਹਾਂ ਮੁਕਤ ਨਹੀਂ।

ਔਰਤਾਂ ਦੇ ਦਾਬੂ ਹਿੱਸਾ ਹੋਣ ਦਾ ਕਾਰਣ ਇਹ ਹੈ ਕਿ ਲੁਟ ਅਧਾਰਤ ਸਮਾਜ ਅੰਦਰ ਔਰਤ ਨੂੰ ਇਕ ਬਰਾਬਰ ਦਾ ਅੰਗ ਨਹੀਂ ਸਮਝਿਆ ਗਿਆ। ਸਗੋਂ ਇਕ ਜਿਨਸ (ਵਸਤੂ) ਹੀ ਸਮਝਿਆ ਗਿਆ ਹੈ ਅਤੇ ਜਿਨਸ ਸਮਝ ਕੇ ਹੀ ਵਰਤਾਉ ਕੀਤਾ ਗਿਆ। ਇਸੇ ਕਰਕੇ ਜਨ ਸਮੂਹਾਂ ਦਾ ਵੱਡਾ ਹਿੱਸਾ ਇਸ ਨੂੰ ਮਨੋਰੰਜਨ ਲਈ ਹੱਡ ਮਾਸ ਦੀ ਗੁੱਡੀ ਤੋਂ ਵੱਧ ਨਹੀਂ ਸਮਝਦਾ। ਇਸ ਦੇ ਮੋੜਵੇਂ ਪਰਭਾਵ ਵਜੋਂ ਔਰਤ ਵੀ ਸੁਚੇਤ ਜਾਂ ਅਚੇਤ ਤੌਰ ਤੇ ਆਪਣੇ ਆਪ ਨੂੰ ਮਾਲਕ ਜਾਂ ਬੰਦੇ ਦੀ ਦਾਸੀ ਹੀ ਸਮਝਦੀ ਹੈ। ਇਹੀ ਮੁਖ ਕਾਰਣ ਹੈ ਜਿਸ ਕਰਕੇ ਔਰਤਾਂ, ਮਰਦਾਂ ਮੁਕਾਬਲੇ ਵੱਧ ਵਹਿਮੀ ਤੇ ਅੰਧਵਿਸ਼ਵਾਸੀ ਪਾਈਆਂ ਜਾਂਦੀਆਂ ਹਨ। ਇਹੀ ਫੈਕਟਰ ਜਨਮ ਤੋਂ ਲੈ ਕੇ ਮਰਨ ਤੀਕ, ਸਮਾਜਿਕ, ਸਰੀਰਕ ਅਤੇ ਮਨੋਂਵਿਗਿਆਨਕ ਕਾਰਕਾਂ ਨੂੰ ਸਿਰਜਦਾ ਰਹਿੰਦਾ ਹੈ। ਜੋੜਵੇਂ ਰੂਪ ਵਿਚ ਇਹੋ ਕਾਰਨ ਔਰਤ ਦੀ ਅੰਧਵਿਸ਼ਵਾਸੀ ਸਥਿਤੀ ਨੂੰ ਪਰਭਾਵ ਕਰਦੇ ਰਹਿੰਦੇ ਹਨ।

ਔਰਤ ਦੀ ਸਰੀਰਕ ਪੱਖੋਂ ਕਮਜ਼ੋਰ, ਨਾਜ਼ਕ ਤੇ ਕੋਮਲ ਬਣਤਰ ਵੀ, 'ਤਕੜੇ ਦਾ ਸੱਤੀ ਬੀਹੀਂ ਸੌ' ਵਾਂਗ ਉਸ ਨੂੰ ਹੇਠਲੀ ਸਥਿਤੀ ਵਿਚ ਰੱਖਣ ਦਾ ਕਾਰਨ ਹੋ ਨਿਬੜਦੀ ਹੈ। ਕੁਲ ਮਿਲਾ ਕੇ ਔਰਤ ਦੀ ਦਾਬੂ ਸਥਿਤੀ ਹੀ ਔਰਤ ਦਾ ਮਰਦ ਦੇ ਮੁਕਾਬਲੇ ਵੱਧ ਵਹਿਮੀ ਜਾਂ ਅੰਧਵਿਸ਼ਵਾਸੀ ਹੋਣ ਦਾ ਜਖੀਰਾ ਹੈ। ਲੜਕੀ ਦਾ ਪਾਲਣ ਪੋਸ਼ਣ ਐਨੇ ਤੰਗ ਦਾਇਰੇ ਵਿਚ ਹੁੰਦਾ ਕਿ ਹਰ ਮਰਦ ਭਾਵੇਂ ਉਹ ਪਿਉ, ਪੁਤ, ਭਰਾ ਜਾਂ ਪਤੀ ਹੋਵੇ ਉਸ ਨੂੰ ਆਪਣੇ ਹੀ ਹਾਲ ਵਿਚ ਰਹਿਣ ਲਈ ਮਜ਼ਬੂਰ ਕਰਦਾ ਹੈ।

ਔਰਤ ਦੀ ਮਾੜੀ ਸਮਾਜਿਕ ਸਥਿਤੀ ਕਾਰਨ ਉਸ ਦਾ ਸਮਾਜ ਵਿਚ ਵਿਚਰਨ ਲਈ ਮਨੋਂਵਿਗਿਆਨਕ ਅਧਾਰ ਵੀ ਬਹੁਤ ਪਤਲਾ ਹੈ। ਭਾਰਤੀ ਔਰਤ ਦੀ ਮਨੋ ਦਿਸ਼ਾ ਮਰਦ ਦੀ ਕਿੰਤੂ ਰਹਿਤ ਸੇਵਕਾ ਵਾਲੀ ਹੈ। ਔਰਤ ਦੀ ਮਨੋ ਦਿਸ਼ਾ ਤਾਂ ਇਥੋਂ ਤਕ ਪਈ ਹੈ ਕਿ ਉਹ ਮਰਦ ਦੇ ਕੁਟਣ ਮਾਰਨ ਨੂੰ ਵੀ ਉਸ ਦਾ ਹੱਕ ਸਮਝਦੀ ਹੈ। ਇਹੀ ਕਾਰਣ ਹੈ ਕਿ ਮਰਦ ਔਰਤ ਨੂੰ ਕੁਟੇ ਮਾਰੇ ਤਾਂ ਇਕ ਆਮ ਗੱਲ ਸਮਝੀ ਜਾਂਦੀ ਹੈ ਪਰ ਜੇਕਰ ਕਦੇ ਇਸ ਦੇ ਉੱਲਟ ਹੋ ਜਾਵੇ ਤਾਂ ਘਰ ਘਰ ਗੱਲਾਂ ਹੋ ਜਾਂਦੀਆਂ ਹਨ।

ਔਰਤ ਦੀ ਦਿਸ਼ਾ ਦੁਰਗਤ ਲਈ ਪੁਰਾਤਨ ਭਾਰਤੀ ਸੰਸਕ੍ਰਿਤੀ ਵੀ ਬਹੁਤ ਹੱਦ ਤਕ ਜ਼ੁੰਮੇਵਾਰ ਹੈ। ਭਾਰਤੀ

ਸੰਸਕ੍ਰਿਤੀ ਔਰਤ ਨੂੰ 'ਭਾਜੜ ਕੀ ਅਧਕਾਰੀ' ਸਮਝਦੀ ਹੈ। ਜਾਣੀ ਕਿ ਔਰਤ ਲਈ ਇਕ ਅਜੇਹਾ ਓਪਰੀ 'ਜਾਬਤਾ' ਸਿਰਜਿਆ ਗਿਆ ਹੈ, ਜਿਹੜਾ ਪੜ੍ਹਨ ਦੇ ਘੱਟ ਮੌਕੇ ਮੁਹਈਆ ਕਰਦਾ ਹੈ, ਸਮਾਜ ਵਿਚ ਵਿਚਰਨ ਦੀ ਖੁਲ੍ਹ ਨਹੀਂ ਦਿੰਦਾ, ਔਰਤ ਦੀ ਸੋਚ ਨੂੰ ਵੀ ਪਿਛਾੜਨ ਦਾ ਸੱਚ ਹੋ ਨਿਬੜਦਾ ਹੈ। ਜੋ ਔਰਤ ਦਾ ਇਹ ਬਹੁਪੱਖੀ ਪਛੜਿਆਪਨ ਮਰਦ ਦੇ ਮੁਕਾਬਲੇ ਔਰਤ ਨੂੰ ਜ਼ਿਆਦਾ ਵਹਿਮੀ ਜਾਂ ਅੰਧਵਿਸ਼ਵਾਸੀ ਬਣਾਉਂਦਾ ਹੈ।

ਜਿਥੋਂ ਤਕ ਔਰਤ ਨੂੰ ਇਸ ਹਾਲਤ ਵਿਚੋਂ ਕੱਢਣ ਦਾ ਤੁਅੱਲਕ ਹੈ। ਅੰਤਮ ਤੌਰ ਤੇ ਇਹ ਕਾਰਜ ਮਜੂਦਾ ਹਾਲਤ ਸਮਾਜਿਕ ਢਾਂਚੇ ਨੂੰ ਬਦਲੇ ਬਿਨਾਂ ਪੂਰਾ ਨਹੀਂ ਕੀਤਾ ਜਾ ਸਕਦਾ। ਪਰ ਇਸ ਦਾ ਇਹ ਭਾਵ ਨਹੀਂ ਕਿ ਅਸੀਂ ਹੱਥ ਬੰਨ ਕੇ ਬੈਠ ਜਾਈਏ। ਸਾਨੂੰ ਹਰ ਮੋਰਚੇ ਉੱਤੇ ਔਰਤ ਨੂੰ ਬਰਾਬਰ ਦਾ ਅੰਗ ਸਮਝ ਕੇ ਜਹਾਦ ਅਰੰਭਣਾ ਚਾਹੀਦਾ। ਪਰ ਇਹ ਪੱਖ ਦੂਸਰੇ ਦਰਜੇ ਦਾ ਹੀ ਕਿਹਾ ਜਾ ਸਕਦਾ। ਇਸ ਹਾਲਤ ਚੋਂ ਨਿਕਲਣ ਲਈ ਮੁੱਖ ਤੌਰ ਤੇ ਔਰਤ ਨੂੰ ਹੀ ਰੋਲ ਅਦਾ ਕਰਨਾ ਪੈਣਾ ਹੈ। ਹਰ ਮੋਰਚੇ ਆਰਥਿਕ, ਰਾਜਨੀਤਿਕ, ਸਭਿਆਚਾਰਕ, ਸਿਧਾਂਤਕ, ਮਨੋਵਿਗਿਆਨਕ ਆਦਿ ਉੱਪਰ ਬਰਾਬਰੀ ਲਈ ਘੋਲ ਕਰਦੇ ਹੋਏ ਉਸ ਨੂੰ ਗਲਤ ਸਮਾਜਕ ਢਾਂਚੇ ਨੂੰ ਜੜੋਂ ਪੁੱਟਣ ਲਈ ਹਿੱਸਾ ਪਾਉਣਾ ਚਾਹੀਦਾ ਹੈ। ਇਸੇ ਚੌਖਟੇ 'ਚੋਂ ਹੀ ਮੁਕਤੀ ਦਾ ਕਾਰਜ ਦੇਖਣਾ ਚਾਹੀਦਾ ਹੈ।

**ਸ. ਸਿੰਘ, VPO ਘੁਦੂਵਾਲਾ Via ਝੁਨੀਰ (ਬਠਿੰਡਾ)**

**( 2 )**

ਜਦ ਅਸੀਂ ਇਸ ਅਜੰਡੇ ਨੂੰ ਵੱਡੀ ਸਮਾਜਿਕ ਪੱਧਰ ਤੇ ਚਿਤਵਦੇ ਹਾਂ ਤਾਂ ਹੇਠ ਲਿਖੀਆਂ ਗੱਲਾਂ ਸਾਹਮਣੇ ਆਉਂਦੀਆਂ ਹਨ।

1. ਕੁੜੀਆਂ ਦਾ ਬਿਲਕੁਲ ਅਨਪੜ੍ਹ ਹੋਣਾ ਜਾਂ ਘੱਟ ਪੜ੍ਹਿਆ ਲਿਖਿਆ ਹੋਣਾ ਕਿਉਂਕਿ ਸਾਡੇ ਸਮਾਜ ਵਿਚ ਆਮ ਪ੍ਰਚਲਿਤ ਹੈ ਕਿ ਚਲੋ ਕੁੜੀ ਹੁਣ ਚਿੱਠੀ-ਪੱਤਰ ਜੋਗੀ ਹੋ ਗਈ ਹੁਣ ਇਸ ਨੇ ਏਦੂੰ ਵੱਧ ਕੀ ਕਰਨਾ ਹੈ ? ਇਸ ਕਾਰਣ ਉਸ ਕੁੜੀ ਦਾ ਦਿਮਾਗੀ ਵਿਕਾਸ ਉੱਥੇ ਹੀ ਰੁਕ ਜਾਂਦਾ ਹੈ। ਉਹ ਵੀ ਖਰੇ ਅਨਪੜ੍ਹਾਂ ਵਾਂਗ ਹੀ ਸਿਰ ਸੁਟਕੇ ਆਮ ਚਾਲੂ ਗਲਤ ਰਸਮਾਂ ਤੇ ਰੂੜੀਵਾਦੀ ਵਿਚਾਰਾਂ ਨਾਲ ਸਹਿਮਤ ਤੇ ਵਹਿਮਾਂ, ਅੰਧ ਵਿਸ਼ਵਾਸਾਂ ਦਾ ਸ਼ਿਕਾਰ ਹੋ ਜਾਂਦੀ ਹੈ।

2. ਔਰਤ (ਮਾਂ) ਰਾਹੀਂ ਮਿਲਦਾ ਔਰਤ (ਧੀ) ਨੂੰ ਅੰਧਵਿਸ਼ਵਾਸੀ ਵਿਰਾਸਤ ਦਾ ਗੁਣ-ਬਾਕੀ ਮਨੁੱਖੀ ਗੁਣਾਂ ਤੇ ਔਗੁਣਾਂ ਵਾਂਗ ਬੱਚਿਆਂ ਨੂੰ ਖਾਸਕਰ ਧੀ ਨੂੰ ਮਾਂ ਵਾਲਾ ਇਹ ਗੁਣ ਜਾਂ ਔਗੁਣ (ਵਹਿਮ-ਪ੍ਰਸਤੀ) ਵੀ ਵਿਰਾਸਤ ਵਜੋਂ ਮਿਲਦਾ ਹੈ। ਇਹ ਲਾਜ਼ਮੀ ਹੈ ਕਿ ਜਿਸ ਧੀ ਦੀ ਮਾਂ ਖੁਦ ਵਿਗਿਆਨਕ ਸੋਚ ਦੀ ਧਾਰਨੀ ਹੈ ਉਸ ਦੇ ਬੱਚੇ, ਪੁੱਤਰ ਤਾਂ ਕੀ ਧੀਆਂ ਵੀ ਕਦੇ ਅੰਧ ਵਿਸ਼ਵਾਸੀ ਨਹੀਂ ਹੋਣਗੀਆਂ।

3. ਔਰਤ ਦੀ ਆਪਣੇ ਵਿਚਾਰਾਂ ਪ੍ਰਤੀ ਅਜ਼ਾਦੀ ਅਤੇ ਖੁਦ ਮੁਖਤਿਆਰੀ ਨਾ ਹੋਣਾ—ਜਦੋਂ ਔਰਤ ਕੰਵਾਰੀ ਹੁੰਦੀ ਹੈ ਤਾਂ ਉਸ ਦੇ ਜੀਵਨ ਦਾ ਘੇਰਾ ਮਾਪਿਆਂ ਦੇ ਘਰ ਦੀ ਚਾਰ ਦੀਵਾਰੀ ਤੱਕ ਹੀ ਸੀਮਿਤ ਹੁੰਦਾ ਹੈ। ਵਿਆਹ ਹੋਣ ਬਾਅਦ ਤਾਂ ਉਸ ਦੀ ਅਜ਼ਾਦ ਸੋਚਣੀ ਤੇ ਹੋਰ ਵੀ ਪਾਬੰਦੀ ਲੱਗ ਜਾਂਦੀ ਹੈ। ਉਸ ਦੇ ਸਹੁਰੇ ਘਰ ਦੀ ਸੋਚ ਸਮਝ ਹੀ ਉਸ ਦੀ 'ਆਪਣੀ' ਬਣ ਜਾਂਦੀ ਹੈ ਭਾਵੇਂ ਉਹ ਵੀ ਵਹਿਮਗ੍ਰਸਤ ਜਾਂ ਪੱਛੜੀ ਕਿਉਂ ਨਾ ਹੋਵੇ ਔਰਤ ਨੂੰ ਮਜ਼ਬੂਰਨ ਉਹ ਨਿਭਾਉਣੀ ਪੈਂਦੀ ਹੈ। ਵਿਆਹੁਤਾ ਔਰਤ ਹੋ ਕੇ ਜੇ ਉਸ ਕਿਸੇ ਪਿਛਾਂਹ ਖਿੱਚੂ ਰਸਮ ਦਾ ਵਿਰੋਧ ਕਰਦੀ ਹੈ ਤਾਂ ਸਹੁਰੇ ਘਰ ਵਲੋਂ ਇਸ ਨੂੰ ਆਪਣਾ ਨਿਰਾਦਰ ਸਮਝਿਆ ਜਾਂਦਾ ਹੈ ਤੇ ਔਰਤ ਉੱਪਰ ਬਦਚਲਣ ਤੇ ਅਵਗਿਆਕਾਰ ਜਿਹੇ 'ਕਾਲੇ ਬਿੱਲੇ' ਲਗਦੇ ਹਨ। ਸੋ ਹੌਲੀ ਹੌਲੀ ਉਹ ਖੁਦ ਵੀ ਉਹਨਾਂ ਗਲਤ ਰਸਮਾਂ ਦਾ ਸ਼ਿਕਾਰ ਹੋ ਕੇ ਆਉਣ ਵਾਲੇ ਸਮੇਂ ਵਿਚ ਨਵੀਂ ਨਸਲ ਲਾਗੂ ਕਰ ਦਿੰਦੀ ਹੈ।

4. ਇਸਤਰੀ ਉੱਪਰ ਸਮਾਜਿਕ ਅਸੂਲ ਵੀ ਮਰਦ ਦੇ ਮੁਕਾਬਲੇ ਸਖਤੀ ਨਾਲ ਲਾਗੂ ਹੁੰਦੇ ਹਨ ਉਹ ਆਪਣੇ ਅਰਮਾਨ ਦਬਾ ਕੇ ਰਖਦੀ ਹੈ। ਉਹ ਆਪਣੀਆਂ ਸੱਧਰਾਂ ਤੇ ਜਵਾਨ ਇਛਾਵਾਂ ਨੂੰ ਮਰਦ ਵਾਂਗ ਗੈਰ-ਕੁਦਰਤੀ ਢੰਗ ਨਾਲ ਪੂਰਾ ਨਹੀਂ ਕਰ ਸਕਦੀ ਜਿਸ ਕਰਕੇ ਉਸ ਦੀਆਂ ਇਹ ਦਬੀਆਂ ਖਾਹਸ਼ਾਂ ਕਦੇ ਕਦੇ ਬਦੋ-ਬਦੀ ਪ੍ਰਬਲ ਹੋ ਉੱਠਦੀਆਂ ਹਨ ਤੇ ਇਹ ਵਿਗੜ ਕੇ ਕਦੇ ਰੋਣ ਧੋਣ ਤੇ ਕਦੇ ਚੀਕਾਂ ਪੁਕਾਰਾਂ ਦੀ ਸ਼ਕਲ ਵਿਚ ਬਾਹਰ ਆਉਂਦੀਆਂ ਹਨ ਤੇ ਔਰਤ ਇਸ ਤਰ੍ਹਾਂ ਮਾਨਸਿਕ ਰੋਗਾਂ ਦਾ ਸ਼ਿਕਾਰ ਹੋ ਜਾਂਦੀ ਹੈ ਜਿਸ ਨੂੰ 'ਕਸਰ ਹੋਣਾ ਜਾਂ 'ਜਿੰਨ ਭੂਤ ਚਿੰਬੜਨ' ਵਰਗੇ ਨਾਮ ਦੇ ਕੇ ਹੋਰ ਵਿਗਾੜਿਆ ਜਾਂਦਾ ਹੈ।



ਮੁਕਦੀ ਗੱਲ ਕਿ ਔਰਤ ਦੀ ਜੀਵਨ ਉਸਾਰੀ ਝਿੜਕਾਂ ਝੰਬਾਂ ਦੇ ਕੰਮਜ਼ੋਰ ਤੇ ਗੁਲਾਮ ਮਾਹੌਲ ਵਿਚ ਹੋਈ ਹੁੰਦੀ ਹੈ, ਉਸ ਦੀ ਸਮਝ ਦਾ ਬਾਹਰਮੁਖੀ ਘੇਰਾ ਜ਼ਿਆਦਾ ਵਿਸ਼ਾਲ ਨਹੀਂ ਹੁੰਦਾ, ਜਦੋਂ ਵੀ ਜ਼ਿੰਦਗੀ ਕਰੜੇ ਇਮਤਿਹਾਨ ਵਿਚ ਪੈਂਦੀ ਹੈ ਔਰਤ ਦੇ ਪੈਰ ਥਿੜ੍ਹਕ ਜਾਂਦੇ ਹਨ। ਵਹਿਮਾਂ ਤੇ ਅੰਧਵਿਸ਼ਵਾਸਾਂ ਦੀ ਘੁੰਮਣਘੇਰੀ 'ਚ ਔਰਤ ਆਪਣੀ ਪੂਰਨ ਅਜ਼ਾਦੀ, ਆਪਣਾ ਸਰਬ-ਪੱਖੀ ਵਿਕਾਸ ਅਤੇ ਵਿਗਿਆਨਕ ਸਿੱਖਿਆ ਹਾਸਲ ਕਰਕੇ ਹੀ ਨਿਕਲ ਸਕਦੀ ਹੈ।

**ਰਾਮ ਸਿੰਘ ਮਾਨ**
**VPO. ਚੁੱਘੇ ਕਲਾਂ (ਬਠਿੰਡਾ)**

**( 3 )**

ਔਰਤ ਨੂੰ ਅੰਧਵਿਸ਼ਵਾਸ ਦੀ ਘੁੰਮਣਘੇਰੀ ਵਿਚ ਪਾਉਣ ਦੇ ਜਿੰਮੇਵਾਰ ਸਾਡੇ ਪੁਰਾਣੇ ਵੇਦ, ਧਾਰਮਿਕ ਗ੍ਰੰਥ ਜਿਵੇਂ ਮਹਾਂਭਾਰਤ, ਰਮਾਇਣ, ਮੰਨੂਸਿਮਰਤੀ ਆਦਿ ਸਾਡਾ ਮਿਥਿਹਾਸ, ਸਾਡੀ ਪ੍ਰੰਪਰਾਵਾਦੀ ਸੋਚ ਆਦਿ ਜਿੰਮੇਵਾਰ ਹਨ ਜੋ ਔਰਤ ਲਈ ਸਤੀ ਦੀ ਰਸਮ, ਪਰਦਾ, ਦਾਸੀ, ਪੈਰ ਦੀ ਜੁੱਤੀ, ਚਾਰ ਸੌ ਚਲਿਤਰਾਂ ਵਾਲੀ, ਨਾਗਣ ਆਦਿ ਸੰਕਲਪਾਂ ਨਾਲ ਭਰੇ ਪਏ ਹਨ। ਸਾਡੀਆਂ ਮਿਥਿਹਾਸਕ ਤੇ ਇਤਿਹਾਸਕ ਔਰਤਾਂ ਸੀਤਾ, ਦਰੋਪਦੀ, ਲੂਣਾਂ, ਸੁੰਦਰਾਂ ਆਦਿ ਨੂੰ ਬੇਕਸੂਰ ਹੁੰਦਿਆਂ ਵੀ ਪੁਆੜੇ ਦੀ ਜੜ੍ਹ ਦਸਿਆ ਗਿਆ ਹੈ। ਇਹ ਗਰੰਥ ਅਤੇ ਉਪਦੇਸ਼ ਔਰਤਾਂ ਨੂੰ ਅੰਧਵਿਸ਼ਵਾਸ ਵੱਲ ਹੀ ਪ੍ਰੇਰਦੇ ਹਨ। ਧਾਰਮਿਕ ਗ੍ਰੰਥਾਂ ਵਿਚ ਔਰਤ ਨੂੰ ਭਰਮ-ਭੁਲੇਖੇ ਤੇ ਅੰਧਵਿਸ਼ਵਾਸਾਂ 'ਚ ਕੱਢਣ ਲਈ ਬਾਬੇ ਨਾਨਕ ਨੇ ਹੀ ਕੋਸ਼ਿਸ਼ ਕੀਤੀ ਹੈ ਜਿਨ੍ਹਾਂ ਲਿਖਿਆ 'ਸੋ ਕਿਉਂ ਮੰਦਾ ਆਖੀਏ ਜਿੱਤ ਜੰਮੇ ਰਾਜਾਨ।'

ਔਰਤਾਂ ਦੀ ਅਨਪੜ੍ਹਤਾ ਵੀ ਇਨ੍ਹਾਂ ਦੇ ਅੰਧਵਿਸ਼ਵਾਸੀ ਹੋਣ ਦਾ ਵੱਡਾ ਕਾਰਣ ਹੈ। ਔਰਤ ਚੰਗਾ ਸਾਹਿਤ, ਚੰਗੇ ਰਸਾਲੇ, ਚੰਗਾ ਗਿਆਨ ਹਾਸਲ ਕਰਨ ਤੋਂ ਰਹਿ ਜਾਂਦੀ ਹੈ ਜਿਹੜਾ ਕਿ ਉਸ ਨੂੰ ਅੰਧ-ਵਿਸ਼ਵਾਸ 'ਚੋਂ ਕੱਢਣ ਲਈ ਜ਼ਰੂਰੀ ਹੈ।

ਔਰਤਾਂ ਦੀ ਸਾਡੇ ਸਮਾਜਿਕ ਜੀਵਨ ਜਿਵੇਂ ਕਿ ਵਿਆਹ-ਸ਼ਾਦੀਆਂ, ਮਰਨੇ ਪਰਨੇ ਤੇ ਜਾਂ ਹੋਰ ਧਾਰਮਿਕ ਰਸਮਾਂ ਤੇ ਤਿਉਹਾਰ ਮਨਾਉਣ ਵਿਚ ਜਾਂ ਘਰਾਂ ਵਿਚ ਪੂਜਾ ਵਗੈਰਾ ਕਰਨ ਆਦਿ ਵਿਚ ਮੁੱਖ ਭੂਮਿਕਾ ਹੁੰਦੀ ਹੈ ਜਿੰਨ੍ਹਾਂ ਵਿਚ ਔਰਤ ਬਹੁਤ ਹੀ ਅੰਧਵਿਸ਼ਵਾਸੀ ਭੂਮਿਕਾ ਅਦਾ ਕਰਦੀ ਹੈ। ਸੋ ਵਿਆਹ, ਮਰਨੇ ਆਦਿ ਨੂੰ ਤਰਕਸ਼ੀਲ ਢੰਗ ਨਾਲ ਕੀਤਾ ਜਾਵੇ ਅਤੇ ਇਹਨਾਂ ਸਾਰੇ ਗਲਤ ਵਰਤਾਰਿਆਂ ਦੀ ਔਰਤ ਨੂੰ ਤਰਕ ਨਾਲ ਸਹੀ ਜਾਣੀ ਦਿੱਤੀ ਜਾਵੇ।

ਔਰਤ ਹੀ ਔਰਤ ਨੂੰ ਕਈ ਵਾਰ ਅੰਧਵਿਸ਼ਵਾਸੀ ਬਣਾਉਂਦੀ ਹੈ ਕੰਮ ਧੰਦੇ ਤੋਂ ਵਿਹਲੀਆਂ ਹੋ ਕੇ ਜਦ ਉਹ ਗੱਲਾਂ ਕਰਨ ਬੈਠਦੀਆਂ ਹਨ ਤਾਂ ਬਹੁਤਾ ਅੰਧਵਿਸ਼ਵਾਸੀ ਗੱਲਾਂ ਹੀ ਕਰਦੀਆਂ ਹਨ—ਡੇਰੇ ਵਾਲੇ ਬਾਬਿਆਂ ਦੇ ਤਵੀਤਾਂ ਦੀਆਂ ਜਾਂ ਕਿਤੇ ਮਸਿਆ ਦਸਵੀਂ, ਸੰਗਰਾਦ ਦੇ ਦਿਨ ਕਿਸੇ ਤੀਰਥ ਤੇ ਜਾਣ ਦੀ ਸਲਾਹ ਕਰਦੀਆਂ ਹਨ। ਇਸ ਬਹਾਨੇ ਉਹਨਾਂ ਨੂੰ ਬਾਹਰ ਜਾਣ ਦਾ ਬਹਾਨਾ ਮਿਲ ਜਾਂਦਾ ਹੈ। ਸੋ ਔਰਤਾਂ ਹੀ ਔਰਤਾਂ ਨੂੰ ਅੰਧਵਿਸ਼ਵਾਸ ਵਿਚੋਂ ਕੱਢ ਸਕਦੀਆਂ ਹਨ। ਇਸ ਲਈ ਪੜ੍ਹੀਆਂ ਲਿਖੀਆਂ ਔਰਤਾਂ ਵਿਗਿਆਨਕ ਸੋਚ ਅਪਣਾਕੇ ਪਿੰਡ ਪੱਧਰ ਤੇ ਸੁਸਾਇਟੀਆਂ ਬਣਾ ਸਕਦੀਆਂ ਹਨ।

ਔਰਤ ਨੂੰ ਸਾਡੇ ਮਰਦ ਪ੍ਰਧਾਨ ਸਮਾਜ ਵਲੋਂ ਅਬਲਾ, ਨਿਤਾਣੀ ਬਣਾ ਦਿੱਤਾ ਜਾਂਦਾ ਹੈ, ਇਸ ਕਾਰਣ ਉਸ ਵਿਚ ਹੀਣ ਭਾਵਨਾ ਪੈਦਾ ਹੋ ਜਾਂਦੀ ਹੈ ਅਤੇ ਆਪਣੇ ਪੈਰਾਂ ਤੇ ਖੜ੍ਹਾ ਹੋਣ ਦੀ ਬਜਾਏ ਗੈਬੀ ਸ਼ਕਤੀਆਂ ਤੋਂ ਆਸਰਾ ਭਾਲਣ ਤੁਰ ਪੈਂਦੀ ਹੈ।

ਔਰਤ ਦੀ ਸਰੀਰਕ ਬਣਤਰ ਵੀ ਇਸ ਨੂੰ ਅੰਧਵਿਸ਼ਵਾਸ ਵੱਲ ਧੱਕਣ ਲਈ ਕਿਸੇ ਹੱਦ ਤੱਕ ਜ਼ਿੰਮੇਵਾਰ ਹਨ ਜਿਵੇਂ ਔਰਤ ਦੇ ਕਾਮੁਕ ਅੰਗਾਂ ਦੀ ਬਣਤਰ, ਔਰਤ ਦਾ ਬੱਚੇ ਨੂੰ ਗਰਭ ਵਿਚ ਪਾਲਣਾ, ਦੁੱਧ ਚੁੰਘਾਉਣਾ ਤੇ ਪਾਲਣਾ ਆਦਿ। ਬੱਚਾ ਨਾ ਹੋਣ ਤੇ ਔਰਤ ਨੂੰ ਹੀ ਦੋਸ਼ ਦਿੱਤਾ ਜਾਂਦਾ ਹੈ ਜਦੋਂ ਕਿ ਪਤੀ ਪਤਨੀ ਕਿਸੇ 'ਚ ਵੀ ਨੁਕਸ ਹੋ ਸਕਦਾ ਹੈ।

ਉਪਰੋਕਤ ਕਾਰਣ ਤੇ ਉਹਨਾਂ ਦੇ ਕੁਝ ਉਪਾਅ ਇਸ ਅਰਧ-ਜਗੀਰੂ ਤੇ ਸਰਮਾਏਦਾਰ ਸਮਾਜ ਵਿਚ ਵਕਤੀ ਓਹੜ-ਪੋਹੜ ਹੀ ਹਨ, ਔਰਤ ਨੂੰ ਵਿਗਿਆਨਕ ਸੋਚ ਦੀ ਧਾਰਨੀ ਬਨਾਉਣ ਲਈ, ਪੂਰਨ ਤੌਰ ਤੇ ਅਜ਼ਾਦ ਅਤੇ ਤਰਕਸ਼ੀਲ ਸੋਚਣੀ ਬਨਾਉਣ ਲਈ ਤੇ ਬਰਾਬਰ ਦਾ ਦਰਜ਼ਾ ਦੇਣ ਲਈ ਇਸ ਢਾਂਚੇ ਵਿਚ ਬੁਨਿਆਦੀ ਤਬਦੀਲੀਆਂ ਦੀ ਲੋੜ ਹੈ।

**ਮਾਸਟਰ ਮੁਕੰਦ ਸਿੰਘ**
**ਪਿੰਡਾ ਫੱਤਾਬਾਲੂ (ਬਠਿੰਡਾ)**

## (4)

ਇਹ ਠੀਕ ਹੈ ਕਿ ਔਰਤਾਂ ਵਿਚ ਅੰਧਵਿਸ਼ਵਾਸ ਜ਼ਿਆਦਾ ਹੁੰਦਾ ਹੈ, ਪਰ ਇਸ ਲਈ ਸਭ ਤੋਂ ਵੱਧ ਜਿੰਮੇਵਾਰ ਹਨ ਸਾਡੀਆਂ ਸਮਾਜਿਕ ਹਾਲਤਾਂ ਜੋ ਔਰਤਾਂ ਨੂੰ ਸਾਰਾ-ਸਾਰਾ ਦਿਨ ਘਰ ਵਿਚ ਬੱਝੇ ਰਹਿਣ ਲਈ ਮਜ਼ਬੂਰ ਕਰਦੀਆਂ ਹਨ। ਸਮਾਜ ਵਿਚ ਉਹਨਾਂ ਨੂੰ ਕਿਸੇ ਨਾਲ ਹੱਸਣ ਬੋਲਣ ਤੋਂ ਮਨ੍ਹਾਂ ਕੀਤਾ ਜਾਂਦਾ ਹੈ ਜਿਸ ਕਰ ਉਹ ਆਪਣੇ ਵਿਚਾਰਾਂ ਦਾ ਅਦਾਨ-ਪ੍ਰਦਾਨ ਨਹੀਂ ਕਰ ਸਕਦੀਆਂ। ਉਹਨਾਂ ਦਾ ਦਿਮਾਗ ਸੁਤੰਤਰ ਰੂਪ ਵਿਚ ਵਿਕਸਿਤ ਨਹੀਂ ਹੋ ਸਕਦਾ। ਇਸਦੇ ਉਲਟ ਪੁਰਸ਼ ਜ਼ਿਆਦਾ ਸਮਾਂ ਘਰ ਤੋਂ ਬਾਹਰ ਰਹਿੰਦੇ ਹਨ। ਵਿਚਾਰਾਂ ਦੇ ਲੈਣ-ਦੇਣ ਨਾਲ ਉਹ ਪ੍ਰਗਤੀਸ਼ੀਲ ਸਮਾਜ ਦੀਆਂ ਜ਼ਰੂਰਤਾਂ ਦੇ ਅਨੁਸਾਰ ਹੀ ਆਪਣੇ ਆਪ ਨੂੰ ਢਾਲ ਲੈਂਦੇ ਹਨ।

ਦੂਸਰਾ ਔਰਤਾਂ ਦਾ ਆਪਣੇ ਬੱਚਿਆਂ ਪ੍ਰਤੀ ਜ਼ਿਆਦਾ ਮੋਹ ਵੀ ਉਹਨਾਂ ਨੂੰ ਕਠਿਨ ਪ੍ਰਸਥਿਤੀਆਂ ਵਿਚ ਟੂਣੇ ਟੋਟਕੇ ਦੀ ਤਰਫ ਖਿੱਚ ਕੇ ਲੈ ਜਾਂਦਾ ਹੈ।

ਤੀਸਰਾ ਉਹਨਾਂ ਦੇ ਦਿਮਾਗ ਵਿਚ ਭਰ ਦਿੱਤਾ ਜਾਂਦਾ ਹੈ ਕਿ ਉਹ ਲੜਕੀਆਂ ਹਨ। ਉਹਨਾਂ ਨੂੰ ਇਹ ਕੰਮ ਕਰਨੇ ਚਾਹੀਦੇ ਹਨ ਉਹ ਨਹੀਂ ਕਰਨੇ ਚਾਹੀਦੇ ਆਦਿ। ਇਸ ਨਾਲ ਉਹ ਮਨੋਵਿਗਿਆਨਕ ਰੂਪ ਵਿਚ ਖੁਦ ਨੂੰ ਕਮਜ਼ੋਰ ਸਮਝ ਲੈਂਦੀਆਂ ਹਨ। ਘਰ ਵਾਲਿਆਂ ਦੇ ਵਾਰ-ਵਾਰ ਟੋਕਣ ਨਾਲ ਉਹ ਇਕ ਦਬਾਅ ਵਿਚ ਰਹਿੰਦੀਆਂ ਹਨ। ਇਕ ਕਮਜ਼ੋਰ ਵਿਅਕਤੀ ਹੀ ਖੁਦ ਨੂੰ ਅੰਧਵਿਸ਼ਵਾਸਾਂ ਦੇ ਹਵਾਲੇ ਕਰਦਾ ਹੈ ਸੋ ਸਮਾਜ ਵਿਚ ਉਹਨਾਂ ਦੀ ਕਮਜ਼ੋਰ ਸਥਿਤੀ ਇਸ ਲਈ ਜਿੰਮੇਂਵਾਰ ਹੈ। ਅੱਜ ਕੱਲ ਸਮਾਜ ਵਿਚ ਔਰਤਾਂ ਨੂੰ ਕੁਝ ਸੁਤੰਤਰਤਾ ਮਿਲੀ ਹੈ ਜਿਸ ਨਾਲ ਉਹ ਅੰਧਵਿਸ਼ਵਾਸ ਨੂੰ ਛੱਡ ਵੀ ਰਹੀਆਂ ਹਨ।

ਇਸ ਤਰ੍ਹਾਂ ਉਹਨਾਂ ਨੂੰ ਅੰਧਵਿਸ਼ਵਾਸਾਂ ਦੇ ਅੰਨੇ ਖੂਹ ਤੋਂ ਬਚਾਉਣ ਲਈ ਵਿਚਾਰਾਂ ਦੀ ਆਜ਼ਾਦੀ ਦਿੱਤੀ ਜਾਵੇ। ਕੋਈ ਵੀ ਗੱਲ ਜਾਂ ਵਿਚਾਰ ਉਸ ਤੇ ਥੋਪਿਆ ਨਹੀਂ ਜਾਣਾ ਚਾਹੀਦਾ।

**ਨਿਸ਼ਾ ਰਾਣੀ ਕਰਨਾਲ (ਹਰਿਆਣਾ)**

## (5)

ਵੈਸੇ ਤਾਂ ਆਪਣੇ ਸਮਾਜ ਦਾ ਬਹੁਤਾ ਹਿੱਸਾ ਅੰਧਵਿਸ਼ਵਾਸ ਦੀ ਗ੍ਰਿਫਤ 'ਚ ਜਕੜਿਆ ਪਿਆ ਹੈ ਪਰ ਔਰਤਾਂ ਜ਼ਿਆਦਾ ਹੀ ਅੰਧਵਿਸ਼ਵਾਸ ਦੀਆਂ ਸ਼ਿਕਾਰ ਹਨ। ਚੇਲਿਆਂ ਦੀਆਂ 'ਦੁਕਾਨਾਂ' ਤੇ ਔਰਤਾਂ ਦੀ ਹੀ ਵੱਡੀ ਭੀੜ ਹੁੰਦੀ ਹੈ ਜਿਸ ਵਿਚ ਪੜ੍ਹੀਆਂ-ਲਿਖੀਆਂ ਔਰਤਾਂ ਵੀ ਪਿੱਛੇ ਨਹੀਂ ਰਹਿੰਦੀਆਂ।

ਭਾਵੇਂ ਕੁਝ ਮਨੋਵਿਗਿਆਨੀ ਵਿਰਾਸਤ 'ਚੋਂ ਮਿਲੇ ਜੀਨਸ ਨੂੰ ਇਸ ਮਾਮਲੇ 'ਚ ਮੁੱਖ ਸਮਝਦੇ ਹਨ ਪਰ ਕੁਝ ਮਨੋਵਿਗਿਆਨੀ ਏਸ ਗੱਲ ਦੀ ਪੈਰ ਗੱਡ ਕੇ ਹਮਾਇਤ ਕਰਦੇ ਹਨ ਕਿ ਬੱਚੇ ਨੂੰ ਮਿਲਿਆ ਮੁਢਲਾ ਵਾਤਾਵਰਣ ਉਸਦੀ ਮਾਨਸਿਕਤਾ ਨੂੰ ਪ੍ਰਭਾਵਿਤ ਕਰਦਾ ਹੈ। ਜਨਮ ਸਮੇਂ ਤੋਂ ਹੀ ਕੁੜੀ ਨੂੰ ਮਨਹੂਸ ਤੇ ਕੁਲਹਿਣੀ ਆਦਿ ਸ਼ਬਦਾਂ ਨਾਲ ਸੰਬੋਧਨ ਕੀਤਾ ਜਾਂਦਾ ਹੈ। ਮੁੰਡੇ ਦੇ ਮੁਕਾਬਲੇ ਪਿਆਰ ਦੀ ਕਮੀ ਅਤੇ ਚੰਗੇ ਭੋਜਨ ਦੀ ਅਣਹੋਂਦ ਵੀ ਰਹਿੰਦੀ ਹੈ ਕਿਉਂਕਿ ਮਾਪਿਆਂ ਅਨੁਸਾਰ ਕੁੜੀ ਛੇਤੀ ਹੀ ਜਵਾਨੀ ਦੀ ਦਹਿਲੀਜ ਤੇ ਨਾ ਆਣ ਖਲੋਏ। ਸੋ ਬਚਪਨ ਦਾ ਵਾਤਾਵਰਣ ਹੀ ਕੋਮਲ ਮਨਾਂ 'ਚ 'ਦਾਬੇ' ਨਾਂ ਦੀ ਚੀਜ਼ ਨੂੰ ਬਿਠਾ ਲੈਂਦਾ ਹੈ।

ਅਜੋਕੇ ਮਰਦ ਪ੍ਰਧਾਨ ਸਮਾਜ ਵਿਚ ਹਰ ਕਦਮ ਤੇ ਔਰਤ ਨੂੰ ਦੱਬੂ ਭੂਮਿਕਾ ਨਿਭਾਉਣ ਲਈ ਮਜ਼ਬੂਰ ਹੋਣਾ ਪੈਂਦਾ ਹੈ। ਹਰ ਦੋਸ਼, ਹਰ ਮੁਸ਼ਕਿਲ 'ਚ ਔਰਤ ਹੀ ਦੋਸ਼ੀ ਟਿੱਕ ਲਈ ਜਾਂਦੀ ਹੈ। ਔਲਾਦ ਦਾ ਨਾ ਹੋਣਾ, ਆਰਥਿਕ ਤੰਗੀ ਤੇ ਹੋਰ ਘਟਨਾਵਾਂ 'ਚ ਔਰਤ ਨੂੰ ਹੀ ਸਮਾਜ ਦੇ ਤਾਅਨੇ-ਮਿਹਣਿਆਂ ਦੇ ਜਹਿਰੀਲੇ ਤੀਰਾਂ ਦਾ ਨਿਸ਼ਾਨਾ ਬਣਨਾ ਪੈਂਦਾ ਹੈ। ਅਜਿਹੇ ਹਾਲਾਤ ਉਸ ਨੂੰ ਮਾਨਸਿਕ ਰੋਗੀ ਬਣਾ ਦਿੰਦੇ ਹਨ। ਸਮੱਸਿਆਵਾਂ ਦੀ ਘ੍ਰਿਫਤ 'ਚ ਫਸੀ ਔਰਤ ਹੋਰ ਹੱਲ ਲੱਭਣ ਦੀ ਬਜਾਏ ਚੇਲ-ਚਪਟਿਆਂ ਦੀ ਹੱਟੀ ਜਾ ਭੀਖ ਮੰਗਦੀ ਹੈ। ਸਮਾਜ ਦੀ ਬਦੌਲਤ ਹੀ ਨੌਜਵਾਨ ਕੁੜੀ ਆਪਣੀਆਂ ਮਨੋਭਾਵਨਾਵਾਂ ਦਾ ਪ੍ਰਗਟਾਵਾ ਨਹੀਂ ਕਰ ਸਕਦੀ ਅਤੇ ਹਿਸਟੀਰੀਆ ਜਿਹੇ ਰੋਗਾਂ ਨੂੰ 'ਓਪਰੀ' ਦਾ ਨਾਂ ਦੇ ਕੇ ਹੋਰ ਵਹਿਮਾਂ 'ਚ ਪੈ ਜਾਂਦੇ ਹਨ। ਦੂਜੇ ਪਾਸੇ ਝਗੜਾਲੂ ਜਾਂ ਖੁਲ੍ਹੇ-ਡੁਲ੍ਹੇ ਸੁਭਾਅ ਵਾਲੀ ਔਰਤ ਘੱਟ ਮਾਨਸਿਕ ਰੋਗੀ ਹੁੰਦੀ ਹੈ।

ਆਪਣੇ ਸਮਾਜ 'ਚ ਔਰਤਾਂ 'ਚ ਵਿਦਿਅਕ ਪਛੜੇਵਾਂ ਵਧੇਰੇ ਹੈ। ਇਸੇ ਕਰਕੇ ਅਨਪੜ੍ਹ ਖੇਂਡੂ ਔਰਤਾਂ ਜਿਹਨਾਂ ਨੂੰ ਸਿੱਖਿਆ ਨਾਲ ਕੋਈ ਵਾਸਤਾ ਨਹੀਂ ਹੁੰਦਾ, ਚੇਲੇ-ਚਪਟਿਆਂ ਤੇ ਗੈਬੀ ਸ਼ਕਤੀਆਂ ਵਿਚ ਡੂੰਘਾ ਵਿਸ਼ਵਾਸ ਰੱਖਦੀਆਂ ਹਨ। ਭਾਵੇਂ ਇਸ ਗੱਲ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਪੜ੍ਹੀਆਂ-ਲਿਖੀਆਂ ਔਰਤਾਂ ਵਿਚ ਵੀ ਅੰਧ-ਵਿਸ਼ਵਾਸ ਕਾਫੀ ਹੈ ਪਰ ਇਸਦਾ ਕਾਰਨ ਵਿਦਿਅਕ ਨੀਤੀ ਦਾ ਗਲਤ ਹੋਣਾ ਹੈ ਜੋ ਤੀਜੀ ਅੱਖ ਖੋਲ੍ਹਣ 'ਚ ਅਸਮਰਥ ਰਹਿੰਦੀ ਹੈ।

ਪਰ ਔਰਤਾਂ ਵਿਚੋਂ ਅੰਤਵਿਸ਼ਵਾਸ਼ ਕੱਢਣਾ ਕੋਈ ਮੱਖਣ ਵਿਚੋਂ ਵਾਲ ਕੱਢਣ ਸਮਾਨ ਨਹੀਂ ਹੈ। ਔਰਤ ਦੀ ਸਵੱਛ ਤੇ ਅਰੋਗ ਮਾਨਸਿਕਤਾ ਤਾਂ ਹੀ ਹੋ ਸਕਦੀ ਹੈ ਜੇਕਰ ਅਜਿਹੇ ਸਮਾਜ ਦੀ ਉਸਾਰੀ ਕੀਤੀ ਜਾਵੇ ਜਿੱਥੇ ਔਰਤ ਨੂੰ ਬਰਾਬਰੀ ਦੇ ਅਧਿਕਾਰ ਦਿੱਤੇ ਜਾਣ ਅਤੇ ਦਾਬੇ ਨਾਮ ਦੀ ਕੋਈ ਸ਼ੈਅ ਨਾ ਹੋਵੇ। ਵਿਦਿਅਕ ਪਛੜੇਵਾਂ ਦੂਰ ਕਰਦੇ ਹੋਏ ਚੰਗੀ ਸਿੱਖਿਆ ਦੇ ਮੌਕੇ ਅਸਲ ਰੂਪ 'ਚ ਲਾਗੂ ਹੋਣ। ਔਰਤ ਖੁਦ ਵੀ ਆਪਣੇ ਆਪ 'ਚ ਵਿਸ਼ਵਾਸ ਪੈਦਾ ਕਰਕੇ ਇਸ ਦਲਦਲ 'ਚੋਂ ਨਿਕਲਣ ਦਾ ਯਤਨ ਕਰੇ ਤਾਂ ਹੀ ਕੁਝ ਸਫਲਤਾ ਹੱਥ ਆ ਸਕਦੀ ਹੈ।

**ਕੇ. ਸੀ. ਰੁਪਾਣਾ V.P.O. ਰੁਪਾਣਾ (ਫਰੀਦਕੋਟ)**



ਕੇਸ ਰਿਪੋਰਟ—

# ਮੁੰਡਿਆਂ ਖੁੰਡਿਆਂ ਵਾਲੀ ਗੱਲ

ਘੱਟ ਆਮਦਨ ਅਤੇ ਵਧ ਰਹੀਆਂ ਲਾਲਸਾਵਾਂ ਵਿਚਲੀ ਵਿਰੋਧਤਾਈ ਨੂੰ ਬਹੁਤੇ ਪਰਿਵਾਰ ਵੱਢੀ, ਹੇਰਾਫੇਰੀ, ਚੋਰੀ ਅਤੇ ਦਹੇਜ ਆਦਿ ਦੀ ਮੰਗ ਨਾਲ ਹੱਲ ਕਰਨ ਦੀ ਕੋਸ਼ਿਸ ਕਰਦੇ ਹਨ। ਉਪਭੋਗਤਾ ਦੇ ਇਸ ਦੌਰ ਵਿਚ ਕਈ ਜਣੇ ਆਵਦੇ ਘਰੇ ਹੀ ਸੰਨ੍ਹ ਲਾਉਣ ਤੋਂ ਗੁਰੇਜ਼ ਨਹੀਂ ਕਰਦੇ।

ਅਜੇਹੀ ਸਮੱਸਿਆ ਦਾ ਸ਼ਿਕਾਰ ਇਕ ਪਰਿਵਾਰ ਤਰਕਸ਼ੀਲ ਸੋਸਾਇਟੀ ਦੇ ਨੁਮਾਇੰਦਿਆਂ ਕੋਲ ਆਇਆ। ਸੋਸਾਇਟੀ ਦੇ ਪ੍ਰਚਾਰ ਸਕੱਤਰ ਕ੍ਰਿਸ਼ਨ ਬਰਗਾੜੀ ਅਤੇ ਕੋਟਕਪੂਰਾ ਇਕਾਈ ਦੇ ਮੈਂਬਰ ਗੁਰਜੀਵਨ ਨੇ ਕੇਸ ਹੱਥ ਵਿਚ ਲਿਆ।

ਇਕ ਪਿੰਡ ਵਿਚ ਦੋ ਪਰਿਵਾਰ ਅੱਡ-ਅੱਡ ਰਿਹਾਇਸ਼ ਪਰ ਵਿਹੜਾ ਸਾਂਝਾ। ਵੱਡੇ ਭਰਾ ਦੇ ਤਿੰਨ ਮੁੰਡੇ ਜਿਨ੍ਹਾਂ 'ਚੋਂ ਦੋ ਵਿਆਹੇ ਹੋਏ ਸਨ ਅਤੇ ਦੋ ਲੜਕੀਆਂ ਸਨ। ਛੋਟਾ ਭਰਾ ਦੋ ਮੁੰਡਿਆਂ ਇਕ ਕੁੜੀ ਦਾ ਬਾਪ ਸੀ।

ਵੱਡੇ ਭਰਾ ਦੇ ਘਰੇ ਪਹਿਲਾਂ ਰੋੜੇ ਵਜਣੇ ਸ਼ੁਰੂ ਹੋਏ ਫੇਰ ਟੂਣਾ ਹੋਣ ਲੱਗਿਆ ਅਤੇ ਅੰਤ ਵਿਚ ਸੋਨੇ ਦੀਆਂ ਟੂਮਾਂ ਅਲੋਪ ਹੋ ਗਈਆਂ।

ਘਰਦਿਆਂ ਨੂੰ ਯਕੀਨ ਸੀ ਕਿ ਕਿਸੇ ਵੱਡੇ ਵਡੇਰੇ ਦੀ ਰੂਹ ਭਟਕਦੀ ਫਿਰਦੀ ਹੈ, ਉਹ ਤੰਗ ਕਰਦੀ ਹੈ। ਵੱਡੇ ਮੁੰਡੇ ਦੀ ਇਕ ਘੜੀ ਤੇ 4000 ਰੁਪਿਆ ਚੋਰੀ ਹੋ ਗਿਆ। ਫਿਰ ਉਸੇ ਦੀ ਛੋਟੀ ਭੈਣ ਦੇ ਸੋਨੇ ਦੇ ਗਹਿਣੇ ਚੋਰੀ ਹੋ ਗਏ ਜਿਸ ਦਾ ਨਿਕਟ ਭਵਿੱਖ ਵਿਚ ਮੁਕਲਾਵਾ ਦਿੱਤਾ ਜਾਣਾ ਸੀ।

ਤਰਕਸ਼ੀਲ ਸੋਸਾਇਟੀ ਦੀ ਟੀਮ ਨੇ ਪਰਿਵਾਰ ਦੇ ਸਭ ਮੈਂਬਰਾਂ ਨਾਲ ਗੱਲਬਾਤ ਕੀਤੀ। ਪਤਾ ਲੱਗਿਆ ਛੋਟੇ ਭਰਾ ਦਾ ਮੁੰਡਾ ਪਿੱਦੀ ਬਿਮਾਰ ਰਹਿੰਦਾ ਹੈ। ਨੌਵੀਂ ਵਿਚ ਪੜਦੈ। ਕਈ ਵਾਰ ਉਸਦੀ ਤੱਕਣੀ ਅਜੀਬੋ-ਗਰੀਬ ਹੋ ਜਾਂਦੀ ਹੈ। ਪੜ੍ਹਨ ਤੋਂ ਅਵੇਸਲਾ ਰਹਿੰਦਾ ਹੈ। ਘਰਦਿਆਂ ਨੂੰ ਵਹਿਮ ਸੀ ਵੱਡੇ-ਵਡੇਰੇ ਦੀ ਰੂਹ ਇਸ ਵਿਚ ਵੜੀ ਹੋਈ ਹੈ।

ਟੂਮਾਂ ਚੋਰੀ ਹੋਣ ਦੀ ਘਟਨਾ ਬਾਰੇ ਕੁੜੀ ਨੇ ਦੱਸਿਆ ਕਿ ਟੂਮਾਂ ਵਾਲੀ ਅਲਮਾਰੀ ਨੂੰ ਜਿੰਦਰਾ ਹੁੰਦਾ ਹੈ ਅਤੇ ਚਾਬੀਆਂ ਉਹ ਕੋਲ ਰਖਦੀ ਹੈ। ਇਕ ਦਿਨ ਪਿੱਦੀ ਕਹਿੰਦਾ—

"ਭੈਣੇ ਤੇਰਾ ਸੋਨਾ ਉੱਡ ਜਾਵੇਗਾ, ਮੈਨੂੰ ਸੁਫਨਾ ਆਇਐ।"

ਅਤੇ ਪਿੱਦੀ ਨੇ ਉਸਨੂੰ ਦਿਨ ਵਿਚ ਤਿੰਨ ਵਾਰ ਟੂਮਾਂ ਨੂੰ ਧੂਣੀ ਦੇਣ ਲਈ ਆਖਿਆ। ਕੁੜੀ ਨੇ ਅਲਮਾਰੀ ਖੋਲ੍ਹ ਕੇ ਤਿੰਨ ਵਾਰ ਧੂਣੀ ਦਿੱਤੀ। ਧੂਣੀ ਦੇਣ ਵੇਲੇ ਮੁੰਡਾ ਕੋਲ ਹੁੰਦਾ ਸੀ। ਤੀਜੀ ਵਾਰ ਧੂਣੀ ਦੇਣ ਲੱਗਿਆਂ ਅੱਗ ਬੁਝ ਗਈ। ਅਲਮਾਰੀ ਨੂੰ ਖੁਲ੍ਹਾ ਛੱਡ ਕੇ ਹੀ ਕੁੜੀ ਅੱਗ ਲੈਣ ਚਲੀ ਗਈ। ਅੱਗ ਲਿਆਕੇ ਪੂਰੀ ਧੂਣੀ ਦਿੱਤੀ ਅਤੇ ਜਿੰਦਰਾ ਲਾ ਦਿੱਤਾ। ਪਰ ਸਵੇਰੇ ਦੇਖਿਆ ਤਾਂ ਟੂਮਾਂ ਗੁੰਮ ਸਨ, ਜਿੰਦਰਾ ਚਾਹੇ ਉਸੇ ਤਰ੍ਹਾਂ ਲੱਗਿਆ ਹੋਇਆ ਸੀ। ਪਿੱਦੀ ਦੀ ਗੱਲ ਸੱਚ ਹੋ ਗਈ ਅਤੇ ਉਸਦੀ ਹੋਰ ਵੀ ਭੱਲ ਬਣ ਗਈ।

ਸਾਰੇ ਘਟਨਾ ਚੱਕਰ ਦੇ ਉਪਰੋਕਤ ਵੇਰਵੇ ਨੂੰ ਸੁਣਨ ਤੋਂ ਤਰਕਸ਼ੀਲ ਸੋਸਾਇਟੀ ਦੀ ਟੀਮ ਨੂੰ ਸਪਸ਼ਟ ਹੋ ਗਿਆ ਕਿ ਇਹਨਾਂ ਦੇ ਪਿੱਛੇ ਪਿੱਦੀ ਦਾ ਦਿਮਾਗ ਹੀ ਕੰਮ ਕਰਦਾ ਹੈ।

ਟੀਮ ਨੇ ਪਿੱਦੀ ਤੋਂ ਸਾਰਾ ਕੁਝ ਮੰਨਵਾ ਲਿਆ। ਉਸਨੇ ਦੱਸਿਆ ਕਿ ਰੋੜਿਆਂ ਅਤੇ ਟੂਣੇ ਦੀਆਂ ਹਰਕਤਾਂ ਉਹ ਘਰਦਿਆਂ ਦਾ ਭੂਤਾਂ ਪ੍ਰੇਤਾਂ ਵਿਚ ਯਕੀਨ ਬਨਾਉਣ ਲਈ ਕਰਦਾ ਸੀ ਅਤੇ ਇਹਨਾਂ ਦੀ ਆੜ ਵਿਚ ਉਹ ਘਰੋਂ ਪੈਸੇ ਚੋਰੀ ਕਰਕੇ ਉਹ ਮੁੰਡਿਆਂ-ਖੁੰਡਿਆਂ ਵਾਲੇ ਸ਼ੌਕ ਪੂਰੇ ਕਰ ਲੈਂਦਾ ਸੀ। ਜਿਵੇਂ ਫਿਲਮਾਂ ਦੇਖਣੀਆਂ ਅਤੇ ਸ਼ਹਿਰ ਜਾਕੇ ਜੀਭ ਦਾ ਸੁਆਦ ਪੂਰਾ ਕਰਨਾ। ਟੂਮਾਂ ਚੁੱਕਣ ਦੀ ਗੱਲ ਵੀ ਪਿੱਦੀ ਨੇ ਮੰਨ ਲਈ। ਧੂਣੀ ਬੁਝਣ ਵੇਲੇ ਜਦੋਂ ਕੁੜੀ ਅੱਗ ਲੈਣ ਗਈ ਸੀ ਤਾਂ ਉਸਨੇ ਟੂਮਾਂ ਚੁੱਕ ਕੇ ਮੂੰਹ ਵਿਚ ਪਾ ਲਈਆਂ ਅਤੇ ਚੱਬ ਕੇ ਡਲੀ ਬਣਾ ਦਿੱਤੀ। ਤਾਏ ਦੇ ਮੁੰਡੇ ਨੂੰ ਨਾਲ ਲੈ ਕੇ, ਸੋਨਾ ਬਠਿੰਡੇ ਸਰਾਫ ਕੋਲ 2900 ਰੁਪਏ ਦਾ ਵੇਚ ਦਿੱਤਾ। ਵੱਟੇ ਪੈਸਿਆਂ ਦਾ ਘਿਉ ਦਾ ਪੀਪਾ, ਸਾਈਕਲ, ਘੜੀ, ਟੇਪ ਰਿਕਾਰਡਰ ਖਰੀਦੇ ਅਤੇ ਬਾਕੀ 800 ਰੁਪਈਆ ਪਿਉ ਨੂੰ ਆਣ ਫੜਾਇਆ। ਕਮਾਲ ਦੀ ਗੱਲ ਇਹ ਕਿ ਘਰੋਂ ਟੂਮਾਂ ਗੁੰਮ ਹੋਈਆਂ ਹੋਣ ਅਤੇ ਉਸ ਵਲੋਂ ਸੁਨਿਆਰ ਕੋਲ ਸੋਨਾ ਵੇਚਣ ਦੇ ਬਾਵਜੂਦ ਕਿਸੇ ਨੇ ਉਸ ਤੇ ਸ਼ੱਕ ਨਹੀਂ ਕੀਤਾ, ਨਾ ਹੀ ਪਿਉ ਨੇ 800 ਰੁਪਈਆ ਅਤੇ ਸਮਾਨ ਦੇਖ ਕੇ ਕੋਈ ਪੜਤਾਲ ਕੀਤੀ। ਸਗੋਂ ਸਭ ਨੇ ਉਸ ਵਲੋਂ ਕਹੀ ਇਸ ਗੱਲ ਨੂੰ ਹੀ ਸੱਚ ਮੰਨ ਲਿਆ ਕਿ ਉਸਨੂੰ ਤਾਂ ਸੋਨੇ ਦੀ ਡਲੀ ਰਸਤੇ ਵਿਚੋਂ ਲੱਭੀ ਸੀ।

ਬੱਚਿਆਂ ਦੇ ਵਿਵਹਾਰ ਅਤੇ ਆਚਰਣ ਬਾਰੇ ਅਜਿਹੀ ਕਿੱਤੂ ਰਹਿਤ ਪਹੁੰਚ ਅਪਣਾਉਣਾ, ਸਾਰੇ ਪਰਿਵਾਰ ਅਤੇ ਮਾਪਿਆਂ ਦੇ ਲਾਈਲੱਗ ਹੋਣ ਅਤੇ ਦੈਵੀ ਸ਼ਕਤੀਆਂ ਦੀ ਹੋਂਦ ਵਿਚ ਵਿਸ਼ਵਾਸ ਰੱਖਣ ਦਾ ਸਬੂਤ ਸੀ।

ਟੀਮ ਨੇ ਪਿੱਦੀ ਨੂੰ ਅੱਗੇ ਤੋਂ ਅਜਿਹੀਆਂ ਘਟਨਾਵਾਂ ਨਾ ਕਰਨ ਦਾ ਵਾਅਦਾ ਲਿਆ ਅਤੇ ਆਵਦੇ ਆਚਰਣ ਨੂੰ ਹਾਂ ਪੱਖੀ ਬਣਾਉਣ ਅਤੇ ਪੜ੍ਹਨ ਲਿਖਣ ਵੱਲ ਧਿਆਨ ਦੇਣ ਲਈ ਨਸੀਹਤ ਦਿੱਤੀ।

**ਪੇਸ਼ਕਸ਼—ਅਵਤਾਰ ਗੋਂਦਾਰਾ**

# ਪਾਖੰਡੀ ਸਾਧਾਂ ਦਾ ਅਸਲੀ ਰੂਪ

ਅੱਜ ਕੱਲ ਦੇ ਸਮੇਂ ਵਿਚ ਵੀ ਸਾਧਾਂ ਚੇਲਿਆਂ ਦਾ ਕਾਫੀ ਬੋਲਬਾਲਾ ਹੈ, ਜਿਹਨਾਂ ਸਬੰਧੀ ਸਾਡੇ ਸੰਸਕਾਰਾਂ ਵਿਚ ਇਹਨਾਂ ਪ੍ਰਤੀ ਸਤਿਕਾਰ ਪਾਇਆ ਜਾ ਰਿਹਾ ਹੈ। ਕੁਝ ਕੁ ਨੂੰ ਛੱਡ ਕੇ ਬਹੁਤੇ ਲੋਕ ਅਜੇ ਵੀ ਜਿਥੇ ਕਿਤੇ ਕੋਈ ਸਾਧ ਜਾਂ ਭਗਵੇਂ ਪਹਿਰਾਵੇ ਵਾਲਾ ਆਦਮੀ ਮਿਲੇ ਨੂੰ 'ਬਾਬਾ ਜੀ ਮਹਾਰਾਜ' ਇਥੋਂ ਤੱਕ ਕਿ ਬਹੁਤ ਲੋਕ ਤਾਂ ਅਜਿਹੇ ਪਹਿਰਾਵੇ ਵਾਲੇ ਆਦਮੀ ਦੇ ਪੈਰੀਂ ਹੱਥ ਵੀ ਲਾਉਂਦੇ ਹਨ। ਅਨਪੜ੍ਹਤਾ ਅਤੇ ਚਲਾਕ ਲੋਕਾਂ ਦੀ ਬਦੌਲਤ ਅਸੀਂ ਕਦੇ ਵੀ ਨਹੀਂ ਸੋਚਿਆ ਹੋਵੇਗਾ ਕਿ ਆਮ ਕਰਕੇ ਸਾਧਾਂ ਦੀ ਪਿਛਲੀ ਜ਼ਿੰਦਗੀ ਕਿਹੋ ਜਿਹੀ ਸੀ, ਬੈਕ ਗਰਾਊਂਡ ਕੀ ਹੋਵੇਗੀ ?

ਇਸੇ ਤਰ੍ਹਾਂ ਹੀ ਮੈਂ ਅਤੇ ਮੇਰਾ ਇਕ ਦੋਸਤ ਇਕ ਵਾਰ ਬੁਢਲਾਡੇ ਦੇ ਰੇਲਵੇ ਸਟੇਸ਼ਨ ਤੇ ਬੈਠੇ ਗੱਡੀ ਦੀ ਉਡੀਕ ਕਰ ਰਹੇ ਸਾਂ ਤੇ ਅਚਾਨਕ ਉਥੇ ਇਕ ਭਗਵੇਂ ਕੱਪੜੇ ਪਹਿਨੇ ਤਕੜੇ ਸਰੀਰ ਦਾ ਸਾਧ ਵੀ ਆ ਗਿਆ। ਸਾਧ ਸਾਥੋਂ ਤਕਰੀਬਨ 10 ਕੁ ਮੀਟਰ ਤੇ ਰੁਕ ਗਿਆ ਅਤੇ ਮੈਂ ਮੇਰੇ ਦੋਸਤ ਨੂੰ ਕਿਹਾ ਕਿ ਵੇਖ ਯਾਰ ਜਦੋਂ ਇਸ ਸਾਧ ਤੇ ਜੁਆਨੀ ਹੋਣੀ ਐ ਤਾਂ ਬੱਸ ਤੌਬਾ-ਤੌਬਾ...। ਮੈਂ ਅਜੇ ਗੱਲ ਹੀ ਕਰ ਰਿਹਾ ਸੀ ਕਿ ਬਾਬੇ ਨੇ ਆਪਣੀ ਟੋਪੀ ਲਾਹ ਕੇ ਸਟੇਸ਼ਨ ਤੇ ਬਣੇ ਫੱਟੇ ਉੱਪਰ ਰੱਖ ਦਿੱਤੀ ਤਾਂ ਸਾਡੀ ਹੈਰਾਨੀ ਦੀ ਕੋਈ ਵੀ ਹੱਦ ਨਾ ਰਹੀ ਜਦੋਂ ਅਸੀਂ ਬਾਬੇ ਦੇ ਘੋਲ-ਮੋਲ ਸਿਰ ਤੇ ਸਿਰਫ ਇਕ ਹੀ ਕੰਨ ਵੇਖਿਆ। ਮੈਨੂੰ ਪਹਿਲਾਂ ਹੀ ਪਤਾ ਸੀ ਕਿ ਜਿਹੜੇ ਲੋਕ ਖਾਸ ਕਰਕੇ ਸਾਧ ਬਣਦੇ ਹਨ, ਜਵਾਨੀ ਵੇਲੇ ਇਹਨਾਂ ਨੂੰ ਜ਼ਰੂਰ ਕੋਈ ਨਾ ਕੋਈ ਗਲਤ ਕੰਮ ਕੀਤਾ ਹੁੰਦਾ ਹੈ। ਅਸੀਂ ਆਪਸ ਵਿਚ ਇਹ ਗੱਲਾਂ ਕਰ ਹੀ ਰਹੇ ਸੀ ਕਿ ਬਾਬੇ ਨੂੰ ਸ਼ੱਕ ਹੋ ਗਿਆ ਕਿ ਇਹ ਨੌਜਵਾਨ ਮੇਰੀ ਹੀ ਗੱਲ ਕਰ ਰਹੇ ਨੇ, ਤਾਂ ਉਹ ਹੌਲੀ-ਹੌਲੀ ਸਾਡੇ ਕੋਲ ਆ ਗਿਆ ਤੇ ਕਹਿਣ ਲੱਗਾ "ਜੁਆਨੋ ਕੀ ਗੱਲ ਕਰ ਰਹੇ ਓ" ਤਾਂ ਮੈਂ ਉਸ ਨੂੰ ਟਾਲਣ ਦੀ ਕੋਸ਼ਿਸ਼ ਕੀਤੀ। ਪਰ ਬਾਬੇ ਨਾਲ ਅਸਲ ਵਿਚ ਮੈਂ ਗੱਲਾਂ ਕਰਨੀਆਂ ਚਾਹੁੰਦਾ ਸੀ, ਇਸ ਕਰਕੇ ਬਾਬੇ ਨੂੰ ਮੇਰੇ ਟਾਲਣ ਤੋਂ ਪੂਰਾ ਯਕੀਨ ਹੋ ਗਿਆ ਕਿ ਜ਼ਰੂਰ ਮੇਰੀ ਗੱਲ ਹੋ ਰਹੀ ਸੀ, ਕਿਉਂਕਿ ਮੈਂ ਬਾਬੇ ਨੂੰ ਟਾਲਿਆ ਹੀ ਅਜਿਹੇ ਲਹਿਜੇ ਨਾਲ ਸੀ। ਹੁਣ ਬਾਬੇ ਨੂੰ ਮੈਂ ਸਾਰੀ ਗੱਲ ਸੱਚ-ਸੱਚ ਦੱਸ ਦਿੱਤੀ ਤਾਂ ਬਾਬਾ ਕਹਿਣ ਲੱਗਿਆ "ਸੁਣ ਲਓ ਜਵਾਨੋ, ਮੈਂ ਜੁਆਨੀ ਵਿਚ ਚੋਰੀ ਕਰਨ (ਪਾੜ ਲਾਉਣ) ਦਾ ਕੰਮ ਕਰਦਾ ਹੁੰਦਾ ਸੀ। ਮੈਂ ਇਕ ਦਿਨ ਇਕ ਪਿੰਡ ਵਿਚ ਚੋਰੀ ਕਰਨ ਗਿਆ ਅਤੇ ਕੰਧ ਵਿਚ ਪਾੜ ਲਾ ਕੇ ਘਰ ਅੰਦਰ ਵੜ ਗਿਆ ਤਾਂ ਘਰ ਵਾਲੀ ਮਾਈ ਨੂੰ ਜਾਗ ਆ ਗਈ। ਘਰ ਵਿਚ ਮਾਈ ਤੇ ਸਿਰਫ ਉਸਦੀ ਨੂੰਹ ਹੀ ਸਨ ਤੇ ਮਾਈ ਦਾ ਮੁੰਡਾ ਖੇਤ ਪਾਣੀ ਲਾਉਣ ਗਿਆ ਸੀ। ਮੇਰਾ ਖੜਕਾ ਸੁਣ ਕੇ ਮਾਈ ਮੇਰੇ ਕੋਲ ਆ ਗਈ ਤੇ ਕਹਿਣ ਲੱਗੀ ਕਿ ਪੁੱਤ ਠੀਕ ਐ ਤੂੰ ਪਾੜ ਤਾਂ ਲਾ ਲਿਆ ਤੇ ਮੈਂ ਵੀ ਕੱਲੀ ਤੀਵੀਂ ਤੈਨੂੰ ਕੁਝ ਨਹੀਂ ਕਹਿ ਸਕਦੀ, ਪਰ ਜੇ ਮੇਰਾ ਪੁੱਤ ਹੁਣ ਘਰ ਹੁੰਦਾ ਤਾਂ ਉਹਨੇ ਤੇਰੇ ਨਾਲ ਦੋ ਹੱਥ ਦੇਖ ਲੈਣੇ ਸੀ। ਭਲਾ ਮੈਂ ਵੀ ਅੱਗੋਂ ਕਿਹੜਾ ਘੱਟ ਸੀ, ਮੈਂ ਆਖਿਆ ਕਿ ਮਾਈ ਆਹ ਚੱਕ ਤੇਰਾ ਸਮਾਨ ਆਹ ਲਾਈਆਂ ਪਈਆਂ ਨੇ ਪਾੜ ਵਿਚ ਫਟੀਆਂ ਤੇ ਮੈਂ ਪਰਸੋਂ ਫੇਰ ਚੋਰੀ ਕਰਨ ਆਊਂਗਾ ਤੇ ਮੁੜ ਕੇ ਵੀ ਸੂਏ ਦੀ ਪਟੜੀ ਜਾਊਂਗਾ, ਕਹਿ ਦੀ ਤੇਰੇ ਪੁੱਤ ਨੂੰ ਮੈਨੂੰ ਉਥੇ ਮਿਲ ਲੇ ਤੇ ਜੇ ਹਿੰਮਤ ਐ ਤਾਂ ਅਪਣਾ ਸਮਾਨ ਮੁੜਵਾ ਲਿਆਵੇ।

ਮਿਥੇ ਮੁਤਾਬਿਕ ਮੈਂ ਚੋਰੀ ਕਰਕੇ ਅਜੇ ਸੂਏ ਦੀ ਪਟੜੀ ਤੇ ਥੋੜੀ ਦੂਰ ਹੀ ਗਿਆ ਸੀ ਕਿ ਮੈਨੂੰ ਮੇਰੇ ਪਿਛੇ ਪੈੜ ਚਾਲ ਦੀ ਥਿੜਕ ਪਈ, ਮੈਨੂੰ ਯਕੀਨ ਸੀ ਕਿ ਬੁੜੀ ਦਾ ਪੁੱਤ ਈ ਹੋਊਗਾ ਪਰ ਮੈਂ ਆਰਾਮ ਨਾਲ ਚੋਰੀ ਕੀਤੇ ਸਮਾਨ ਦੀ ਗਠੜੀ ਮੋਢੇ ਤੇ ਲਟਕਾ ਕੇ ਜਾ ਰਿਹਾ ਸੀ ਐਨੇ ਨੂੰ ਉਹ ਮੇਰੇ ਨਾਲ ਆ ਰਲਿਆ ਤੇ ਮੈਂ ਸਮਾਨ ਸੁਟ ਕੇ ਨਾ ਆ ਦੇਖਿਆ ਤੇ ਨਾ ਤਾਅ, ਉਹਦੇ ਡਾਂਗ ਧਰ-ਤੀ। ਪਰ ਉਹ ਪਹਿਲੀ ਡਾਂਗ ਸਹਿ ਗਿਆ ਤੇ ਖੜਾ ਹੋ ਗਿਆ। ਮੈਂ ਉਹਦੇ ਡਾਂਗ ਧਰ-ਤੀ। ਪਰ ਇਹ ਡਾਂਗ ਵੀ ਉਹ ਬੋਚ ਗਿਆ, ਫੇਰ ਭਾਈ ਮੈਂ ਡਰ ਗਿਆ ਕਿ ਜੇਹੜਾ ਆਦਮੀ ਮੇਰੀਆਂ ਦੋ ਡਾਂਗਾਂ ਝੱਲ ਗਿਆ "ਹੈ ਕੋਈ ਜ਼ਰੂਰ ਸ਼ੈਅ" ਤੇ ਨਾਲ ਦੀ ਨਾਲ ਉਹਨੇ ਮੇਰੇ ਡਾਂਗ ਮਾਰੀ ਤੇ ਮੈਂ ਡਿਗ ਪਿਆ। ਮੁੜਕੇ ਖੜਾ ਨਾ ਹੋ ਸਕਿਆ। ਫੇਰ ਉਹਨੇ ਮੈਨੂੰ ਦੋਨੇ ਕੰਨਾਂ ਤੋਂ ਫੜ ਕੇ ਚਕਿਆ। ਮੇਰਾ ਸਰੀਰ ਬਹੁਤ ਭਾਰੀ ਸੀ, ਜਦੋਂ ਉਹਨੇ ਮੈਨੂੰ ਹੋਰ ਜ਼ੋਰ ਲਾ ਕੇ ਚੱਕਣ ਦੀ ਕੋਸ਼ਿਸ਼ ਕੀਤੀ ਤਾਂ ਮੇਰਾ ਕੰਨ ਪੱਟਿਆ ਗਿਆ। ਕੰਨ ਚੋਂ ਲਹੂ ਦੀ ਤਤੀਰੀ ਵਗ ਪਈ ਤੇ ਫੇਰ ਉਹ ਮੈਨੂੰ ਚੱਕ ਕੇ ਆਪਣੇ ਘਰ ਲੈ ਗਿਆ ਤੇ ਮੇਰਾ 'ਲਾਜ ਕਰਵਾਇਆ ਤੇ ਮੈਂ ਮਾਈ ਦੇ ਤੇ ਉਹਦੇ ਪੁੱਤ ਦੇ ਸਾਹਮਣੇ ਤੌਬਾ ਕੀਤੀ ਕਿ ਅੱਗੇ ਤੋਂ ਚੋਰੀਂ ਨੀਂ ਕਰਨੀ। ਪਰ ਫੇਰ ਮੇਰੇ ਕੋਲ ਕਮਾਈ ਦਾ ਕੋਈ ਸਾਧਨ ਨਹੀਂ ਸੀ ਇਸ ਲਈ ਮੈਂ ਸਾਧ ਈ ਬਣ ਗਿਆ ਕਿ ਚਲੋ ਅਪਣਾ ਪੇਟ ਤਾਂ ਮੈਂ ਆਰਾਮ ਨਾਲ ਸਾਧ ਬਣ ਕੇ ਭਰ ਈ ਸਕਦਾਂ, ਬਲਕਿ ਮੌਜ ਕਰਦਾਂ, ਬੁਲ੍ਹੇ ਲੁਟਦਾਂ ਤੇ ਅੱਜ......ਅੱਜ ਭਾਈ ਮੈਂ ਉਹੋਂ ਹੀ ਉਸ ਮਾਈ ਦੇ ਪੋਤੇ ਦੇ ਵਿਆਹ ਜਾ ਕੇ ਆਇਆਂ ਤੇ ਮੈਂ ਉਹਨਾਂ ਨਾਲ ਵਿਆਹ ਸ਼ਾਦੀ ਵਰਤਦਾਂ।

ਸਾਧਾਂ ਸੰਤਾਂ ਬਾਰੇ ਮੇਰੇ ਮਨ ਵਿਚ ਬਣੀ ਸ਼ੰਕਾ ਹੋਰ ਵੀ ਪੱਕੀ ਹੋ ਗਈ, ਮੈਂ ਤਾਂ ਪਹਿਲਾਂ ਹੀ ਸਾਧ ਦੇ ਮੂੰਹ ਤੋਂ ਅੰਦਾਜ਼ਾ ਲਾ ਲਿਆ ਸੀ ਕਿ ਭਲਾ ਮਾਣਸ ਤਾਂ ਹੈ ਨਹੀਂ...ਪਰ ਇਹਨਾਂ ਭਲੇ ਮਾਣਸਾਂ ਦਾ ਅਸਲੀ ਚਿਹਰਾ ਕੌਣ ਸਾਡੇ ਭੋਲੇ-ਭਾਲੇ ਲੋਕਾਂ ਦੇ ਸਾਹਮਣੇ ਆਉਣ ਦਿੰਦਾ ਹੈ ? ਸਾਡੇ ਮਿਹਨਤ-ਕਸ਼ ਗਰੀਬੀ ਮਾਰੇ ਲੋਕਾਂ ਦੀ ਅਨਪੜ੍ਹਤਾ ਅਤੇ ਸਾਫ ਦਿਲੀ ਦਾ, ਦਲਾਲ ਲੋਕ ਨਜ਼ਾਇਜ਼ ਫਾਇਦਾ ਉਠਾਉਂਦੇ ਅਤੇ ਸਾਧਾਂ ਸੰਤਾਂ ਦੇ ਰੁਮਾਂਟਿਕ ਦ੍ਰਿਸ਼ਟਾਂਤਾਂ ਦੀ ਵਲਗੜ 'ਚੋਂ ਨਿਕਲਣ ਨਹੀਂ ਦਿੰਦੇ। ਲੋੜ ਐ ਮੇਰੇ ਪੜ੍ਹੇ ਲਿਖੇ ਸੁਚੇਤ ਵੀਰਾਂ ਦੇ ਰੋਸ਼ਨ ਦਿਮਾਗਾਂ ਦੀ, ਜੋ ਸਾਡੀ ਮਿਹਨਤੀ ਜਮਾਤ ਨੂੰ ਇਹਨਾਂ ਹਨ੍ਹੇਰਿਆਂ 'ਚੋਂ ਰੋਸ਼ਨੀ ਦੀਆਂ ਕੰਨੀਆਂ ਤੱਕ ਲੈ ਕੇ ਆਉਣ।

**ਨਾਜਮ ਸਿੰਘ ਮਾਨ ਸਕੱਤਰ ਇਕਾਈ ਮਾਨਸਾ।**



# ਦੋ ਮੂੰਹਾਂ ਵਾਲੀ ਮਾਤਾ

ਇਹ ਗੱਲ ਦੋ ਕੁ ਸਾਲ ਪੁਰਾਣੀ ਹੈ। ਸਾਡੇ ਲਾਗਲੇ ਪਿੰਡਾਂ ਵਿਚ ਇਹ ਗੱਲ ਪੂਰੇ ਜ਼ੋਰ ਨਾਲ ਫੈਲ ਗਈ ਕਿ ਦੋ ਮੂੰਹਾਂ ਵਾਲੀ ਮਾਤਾ ਆ ਗਈ ਹੈ ਅਤੇ ਉਹ ਬਹੁਤ ਗੁੱਸੇ ਵਿਚ ਹੈ। ਕਈ ਵਿਅਕਤੀ ਕਹਿਣ ਲੱਗ ਪਏ ਕਿ ਅਸੀਂ ਸਚਮੁੱਚ ਮਾਤਾ ਨੂੰ ਦੇਖਿਆ। ਉਸੇ ਦਿਨ ਸਾਡੇ ਪਿੰਡ ਵਿਚ ਇਕ ਸਾਧੂਆਂ ਦੀ ਟੋਲੀ ਆਈ ਹੋਈ ਸੀ। ਸਾਡੇ ਪਿੰਡ ਦੇ ਲੋਗ ਉਨ੍ਹਾਂ ਸਾਧੂਆਂ ਕੋਲ ਗਏ ਤਾਂ ਉਨ੍ਹਾਂ ਸਾਧੂਆਂ ਦੀਆਂ ਗੱਲਾਂ ਸੁਣ ਕੇ ਸਾਰੇ ਲੋਗ ਡਰ ਗਏ। ਔਰਤਾਂ ਸਹਿਮ ਗਈਆਂ। ਉਨ੍ਹਾਂ ਸਾਧੂਆਂ ਨੇ ਕਿਹਾ ਜੇ ਤੁਸੀਂ ਕਿਸੇ ਨੇ ਰਾਤ ਨੂੰ ਸਰੀਂਹ ਦੇ ਪੱਤਿਆਂ ਵਿਚ 11 ਰੁ: ਅਤੇ ਅੱਧਾ ਕਿਲੋ ਦੇਸੀ ਘਿਓ ਇਕ ਬਰਤਨ ਵਿਚ ਪਾ ਕੇ ਆਪਣੇ ਦਰਵਾਜ਼ੇ ਅੱਗੇ ਨਾ ਰੱਖਿਆ ਤਾਂ ਉਸਦੇ ਪੁੱਤ ਦੀ ਉਸੇ ਰਾਤ ਮੌਤ ਹੋ ਜਾਏਗੀ। ਲੋਕ ਸਹਿਮੇ ਹੋਏ ਸਰੀਂਹ ਦੇ ਪੱਤੇ ਅਤੇ ਹੋਰ ਚੀਜ਼ਾਂ ਲੈਣ ਲਈ ਭੱਜੇ। ਸਾਧੂਆਂ ਨੇ ਇਕ ਘਰੋਂ ਆਈ ਰੋਟੀ ਖਾਧੀ ਅਤੇ ਆਪਣਾ ਡੇਰਾ ਉਠੇ ਹੀ ਜਮਾ ਲਿਆ। ਰਾਤ ਹੋਣ ਤੋਂ ਪਹਿਲਾਂ ਹੀ ਲੋਕਾਂ ਨੇ ਆਪਣੇ ਘਰਾਂ ਅੱਗੇ ਇਹ ਸਭ ਕੁੱਝ ਰੱਖ ਦਿੱਤਾ ਅਤੇ ਸਹਿਮੇ ਹੋਏ ਅੰਦਰ ਵੜ ਗਏ।

ਮੇਰੇ ਪਿਤਾ ਜੀ ਇਹਨਾਂ ਗੱਲਾਂ ਨੂੰ ਨਹੀਂ ਮੰਨਦੇ ਸਨ, ਉਨ੍ਹਾਂ ਨੇ ਕਿਹਾ ਕਿ ਅਸੀਂ ਨਹੀਂ ਇਹ ਕਰਨਾ। ਮੈਂ ਆਪਣੀ ਮਾਂ ਦਾ ਇਕੱਲਾ ਪੁੱਤ ਹੋਣ ਕਰਕੇ ਮੇਰੀ ਮਾਂ ਨੇ ਵੀ ਸਰੀਂਹ ਦੇ ਪੱਤੇ, ½ ਕਿਲੋ ਦੇਸੀ ਘਿਉ ਇਕ ਬਰਤਨ ਵਿਚ ਪਾ ਕੇ ਬਾਹਰ ਗਲੀ ਵਾਲੇ ਦਰਵਾਜ਼ੇ ਦੇ ਸਰਦਲ ਤੇ ਰੱਖ ਦਿੱਤਾ। ਰਾਤ ਪੈ ਗਈ, ਲੋਕ ਡਰੇ ਹੋਏ ਸਨ। ਜਦੋਂ ਸਵੇਰਾ ਹੋਇਆ ਤਾਂ ਲੋਕਾਂ ਨੇ ਚੈਨ ਦਾ ਸਾਹ ਲਿਆ ਅਤੇ ਘਰਾਂ ਤੋਂ ਬਾਹਰ ਆਏ ਤਾਂ ਉੱਥੇ ਕੋਈ ਵੀ ਬਰਤਨ ਨਹੀਂ ਸੀ ਅਤੇ ਨਾ ਹੀ ਉਹ ਸਾਧੂ ਸੰਤ ਸਨ। ਕੁਝ ਲੋਕ ਕਹਿਣ ਲੱਗੇ ਕਿ ਮਾਤਾ ਜੀ ਨੇ ਸਾਡੇ ਤੇ ਕਿਰਪਾ ਕਰ ਦਿੱਤੀ ਅਤੇ ਸਾਡੀਆਂ ਭੇਟਾਂ ਸਵੀਕਾਰ ਕੀਤੀਆਂ। ਉਸ ਸਮੇਂ ਮੇਰੇ ਪਿਤਾ ਜੀ ਦੇ ਮੂੰਹ ਤੇ ਮਿੱਠੀ ਜਿਹੀ ਮੁਸਕਾਨ ਸੀ।

**ਵਲੋਂ—ਰਾਜੀਵ ਭਾਗੀਰਥ**
**ਕਲਾਸ ਦਸਵੀਂ**
**ਸਰਕਾਰੀ ਹਾਈ ਸਕੂਲ ਫਰਾਲਾ (ਜਲੰਧਰ)**

# ਲਹਿਰਾਗਾਗਾ ਵਿਖੇ ਤਰਕਸ਼ੀਲਾਂ ਦਾ ਸਮਾਗਮ

7 ਅਕਤੂਬਰ 1990 ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਲਹਿਰਾਗਾਗਾ ਵਲੋਂ ਧਾਗੇ, ਤਵੀਤਾਂ, ਵਹਿਮਾਂ, ਭਰਮਾਂ, ਮਾਨਸਿਕ ਰੋਗਾਂ ਦੀ ਜਾਣਕਾਰੀ ਤੇ ਮਾਨਸਿਕ ਰੋਗਾਂ ਨੂੰ ਹੱਲ ਕਰਨ ਦੀ ਟਰੇਨਿੰਗ ਸੰਬੰਧੀ ਕੈਂਪ ਆਯੋਜਿਤ ਕੀਤਾ ਗਿਆ। ਕੈਂਪ ਦੇ ਪਹਿਲੇ ਪੜਾਅ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮਾਹਿਰਾਂ ਵਲੋਂ ਕੇਸਾਂ ਨੂੰ ਚੈੱਕ ਕੀਤਾ ਗਿਆ। ਦੂਜੇ ਪੜਾਅ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਬੁਲਾਰੇ 'ਤਰਕਸ਼ੀਲ' ਦੇ ਸੰਪਾਦਕ ਰਾਜਪਾਲ ਸਿੰਘ ਨੇ ਤਰਕਸ਼ੀਲ ਸੁਸਾਇਟੀ ਦੀ ਸਾਰਥਿਕਤਾ ਬਾਰੇ ਵਿਸਥਾਰਪੂਰਵਕ ਦਸਿਆ। ਉਨ੍ਹਾਂ ਨੇ ਸਮਾਜ ਵਿਚ ਤਰਕਸ਼ੀਲ ਸੁਸਾਇਟੀ ਦੀ ਲੋੜ ਤੇ ਉਸ ਦੇ ਕੰਮਾਂ ਬਾਰੇ ਚਾਨਣਾ ਪਾਇਆ। ਉਸ ਤੋਂ ਬਾਅਦ ਤਰਕਸ਼ੀਲ ਸੰਪਾਦਕੀ ਬੋਰਡ ਦੇ ਮੈਂਬਰ ਤੇ ਤਰਕਸ਼ੀਲ ਪ੍ਰਕਾਸ਼ਨ ਕਮੇਟੀ ਦੇ ਪ੍ਰਧਾਨ ਬਲਵਿੰਦਰ ਬਰਨਾਲਾ ਨੇ ਤਰਕਸ਼ੀਲ ਸੁਸਾਇਟੀ ਦੇ ਘੇਰੇ ਵਿਚ ਆਉਂਦੇ ਕੇਸਾਂ, ਉਨ੍ਹਾਂ ਦੇ ਕਾਰਨਾਂ ਤੇ ਉਨ੍ਹਾਂ ਦੇ ਹੱਲ ਕਰਨ ਦੇ ਢੰਗਾਂ ਬਾਰੇ ਵਿਸਥਾਰ ਪੂਰਵਕ ਸਮਝਾਇਆ। ਉਨ੍ਹਾਂ ਨੇ ਇਸ ਸੰਬੰਧੀ ਆਪਣਾ ਬਹੁਤ ਸਾਰਾ ਤਜਰਬਾ ਮੈਂਬਰਾਂ ਨਾਲ ਸਾਂਝਾ ਕੀਤਾ। ਉਨ੍ਹਾਂ ਨੇ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਤੇ ਹਰ ਇਕ ਗੱਲ ਨੂੰ ਤਰਕ ਦੀ ਕਸਵਟੀ ਤੇ ਪਰਖਣ ਦਾ ਸੁਨੇਹਾ ਦਿੱਤਾ। ਇਸ ਤੋਂ ਬਾਅਦ ਹਾਜ਼ਰ ਮੈਂਬਰਾਂ ਦੇ ਮਨ ਚ ਉਠੇ ਸ਼ੰਕਿਆ ਦੀ ਨਵਿਰਤੀ ਸੂਬਾ ਕਮੇਟੀ ਪ੍ਰਧਾਨ ਰਾਜਿੰਦਰ ਸਿੰਘ ਵਦੌੜ ਤੇ ਜਨਰਲ ਸੈਕ੍ਰੇਟਰੀ ਰਮੇਸ਼ ਤਾਂਗੜੀ ਨੇ ਕੀਤੀ। ਰਮੇਸ਼ ਤਾਂਗੜੀ ਨੇ ਹਿਪਨੋਟਿਜ਼ਮ ਬਾਰੇ ਸੰਖੇਪ ਜਾਣਕਾਰੀ ਦਿੱਤੀ। ਬਲਵਿੰਦਰ ਬਰਨਾਲਾ ਨੇ ਹਿਪਨੋਟਿਜ਼ਮ ਬਾਰੇ ਵਿਸਥਾਰ ਪੂਰਵਕ ਸਮਝਾਂਦਿਆਂ ਇਸ ਦੇ ਲਾਭ ਦੱਸਣ ਤੋਂ ਇਲਾਵਾ ਹਿਪਨੋਟਿਜ਼ਮ ਦਾ ਪ੍ਰਯੋਗ ਮੌਕੇ ਤੇ ਕਰਕੇ ਵਿਖਾਇਆ।

ਇਸ ਸਮਾਗਮ ਦੀ ਸਟੇਜ ਤਰਕਸ਼ੀਲ ਸੁਸਾਇਟੀ ਲਹਿਰਗਾਗਾ ਦੇ ਪ੍ਰਧਾਨ ਮਾਸਟਰ ਪਰਮਵੇਦ ਨੇ ਸੰਭਾਲੀ। ਸ੍ਰੀ ਰਵਿੰਦਰ ਸਿੰਘ ਤੇ ਅਨਿਲ ਕਪੂਰ ਨੇ ਕੈਂਪ ਦਾ ਪ੍ਰਬੰਧ ਕੀਤਾ। ਕੈਂਪ ਵਿਚ ਸ਼ਾਮਲ ਹੋਏ ਮੈਂਬਰਾਂ ਦਾ ਪ੍ਰਚਾਰ ਸਕੱਤਰ ਘਣਸ਼ਾਮ ਜੋਸ਼ੀ ਨੇ ਧੰਨਵਾਦ ਕੀਤਾ।

**ਪਰਮ ਵੇਦ**
**ਪ੍ਰਧਾਨ, ਤਰਕਸ਼ੀਲ ਸੁਸਾਇਟੀ ਪੰਜਾਬ**
**ਇਕਾਈ ਲਹਿਰਾਗਾਗਾ**

# ਪਾਠਕ-ਵਿਚਾਰ ਮੰਚ

ਵੱਖ-ਵੱਖ ਵਿਸ਼ਿਆਂ ਉਪਰ ਪਾਠਕਾਂ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਦਾ ਮੌਕਾ ਦੇਣ ਲਈ ਅਸੀਂ ਇਹ ਕਾਲਮ ਪਾਠਕ-ਵਿਚਾਰ ਮੰਚ ਸ਼ੁਰੂ ਕੀਤਾ ਹੋਇਆ ਹੈ। ਇਸ ਕਾਲਮ ਹੇਠ ਤੁਸੀਂ ਸਾਡੇ ਵਲੋਂ ਦਿੱਤੇ ਵਿਸ਼ੇ ਉਪਰ ਵਿਚਾਰ ਲਿਖ ਕੇ ਭੇਜ ਸਕਦੇ ਹੋ। ਇਹਨਾਂ ਵਿਚੋਂ ਚੋਣਵੇਂ ਵਿਚਾਰਾਂ ਨੂੰ ਅਗਲੇ ਅੰਕ ਵਿਚ ਪ੍ਰਕਾਸ਼ਤ ਕੀਤਾ ਜਾਵੇਗਾ ਅਤੇ ਪਹਿਲੇ ਦੂਜੇ ਸਥਾਨ ਤੇ ਰਹਿਣ ਵਾਲਿਆਂ ਨੂੰ ਢੁਕਵੇਂ ਇਨਾਮ ਦਿੱਤੇ ਜਾਣਗੇ। ਇਸ ਵਾਰ ਦਾ ਵਿਸ਼ਾ ਹੈ—

## ਸਾਡੀ ਵਿਦਿਆ ਪ੍ਰਣਾਲੀ

ਵਿਦਿਆ ਮਨੁੱਖ ਦਾ ਤੀਜਾ ਨੇਤਰ ਹੈ। ਪਰ ਅਕਸਰ ਵੇਖਿਆ ਜਾਂਦਾ ਹੈ ਕਿ ਵਿਦਿਆ ਦੇ ਜੋ ਉਦੇਸ਼ ਮਿਥੇ ਗਏ ਹਨ ਸਾਡੀ ਵਿਦਿਆ ਉਨ੍ਹਾਂ ਨੂੰ ਪੂਰਾ ਨਹੀਂ ਕਰਦੀ। ਬਹੁਤ ਵਾਰ ਤਾਂ ਇਕ ਪੜ੍ਹੇ ਲਿਖੇ ਵਿਅਕਤੀ ਦਾ ਅਨਪੜ੍ਹ ਵਿਅਕਤੀ ਨਾਲੋਂ ਬਾਹਰੀ ਦਿੱਖ ਵਿਚ ਹੀ ਫਰਕ ਹੁੰਦਾ ਹੈ ਵਿਚਾਰਾਂ ਪੱਖੋਂ ਜਾਂ ਸੋਚ ਪੱਖੋਂ ਨਹੀਂ। ਰੂੜ੍ਹੀਵਾਦੀ ਜਾਂ ਅੰਧਵਿਸ਼ਵਾਸੀ ਸੋਚ ਖ਼ਤਮ ਹੋਣ ਦੀ ਬਜਾਏ ਕੁਝ ਰੂਪ ਬਦਲ ਕੇ ਵਿਅਕਤੀ ਦੇ ਮਨ ਵਿਚ ਹੋਰ ਲੈਵਲ ਤੇ ਸਥਾਪਤ ਹੋ ਜਾਂਦੀ ਹੈ। ਅਕਸਰ ਇਹ ਵਿਦਿਆ ਵਿਅਕਤੀ ਵਿਚ ਗਿਆਨ ਦੀ ਭੁੱਖ ਪੈਦਾ ਕਰਨ ਦੀ ਬਜਾਏ ਉਲਟਾ ਉਸ ਭੁੱਖ ਨੂੰ ਹੀ ਮਾਰ ਦਿੰਦੀ ਹੈ। ਇਸ ਗੱਲ ਨਾਲ ਤਾਂ ਲਗਭਗ ਸਾਰੇ ਹੀ ਸਹਿਮਤ ਹਨ ਕਿ ਸਾਡੀ ਵਿਦਿਆ ਪ੍ਰਣਾਲੀ ਨੁਕਸਦਾਰ ਹੈ ਪਰ ਇਹ ਨੁਕਸ ਕਿਥੇ ਹਨ ਤੇ ਕੀ ਹਨ ? ਇਸ ਤੇ ਬੜੇ ਸਾਲਾਂ ਤੋਂ ਬਹਿਸ ਚਲਦੀ ਆ ਰਹੀ ਹੈ। ਕੀ ਸਿਲੇਬਸ ਨੁਕਸਦਾਰ ਹਨ ? ਕੀ ਪੜ੍ਹਾਉਣ ਦੇ ਢੰਗ ਗਲਤ ਹਨ ? ਸਹੂਲਤਾਂ ਦੀ ਘਾਟ ਹੈ ? ਜਾਂ ਸਮਾਜਿਕ ਵਾਤਾਵਰਣ ਦਾ ਅਸਰ ਹੈ ? ਆਦਿ ਅਨੇਕਾਂ ਸਵਾਲ ਇਸ ਮਸਲੇ ਨਾਲ ਸੰਬੰਧਿਤ ਹਨ। ਸਾਨੂੰ ਉਮੀਦ ਹੈ ਤੁਸੀਂ ਵੀ ਇਸ ਮਸਲੇ ਬਾਰੇ ਆਪਣੇ ਵਿਚਾਰ ਸਾਂਝੇ ਕਰਨਾ ਚਾਹੋਗੇ, ਵਿਸ਼ੇਸ਼ ਤੌਰ ਤੇ ਅਧਿਆਪਕਾਂ ਅਤੇ ਵਿਦਿਆਰਥੀਆਂ ਨੂੰ ਅਪੀਲ ਹੈ ਕਿ ਉਹ ਆਪਣੇ ਵਿਚਾਰ ਜ਼ਰੂਰ ਭੇਜਣ। (ਨੋਟ—ਵਿਦਿਆ ਦੇ ਅਰਥ ਬਹੁਤ ਵਿਸ਼ਾਲ ਹਨ, ਮਨੁੱਖ ਸਾਰੀ ਜ਼ਿੰਦਗੀ ਕੁਝ ਨਾ ਕੁਝ ਸਿਖਦਾ ਰਹਿੰਦਾ ਹੈ। ਪਰ ਇਥੇ ਸਾਡਾ ਮਤਲਬ ਸਕੂਲਾਂ ਅਤੇ ਕਾਲਜਾਂ ਵਿਚ ਦਿੱਤੀ ਜਾਂਦੀ ਵਿਦਿਆ ਹੀ ਸਮਝਿਆ ਜਾਵੇ)

ਤੁਹਾਡੇ ਵਿਚਾਰ 10 ਫਰਵਰੀ ਤੀਕ 'ਸੰਪਾਦਕ ਤਰਕਸ਼ੀਲ, ਪੋਸਟ ਬਾਕਸ ਨੰ: 34, ਕੋਟਕਪੂਰਾ—151204' ਦੇ ਪਤੇ ਤੇ ਪਹੁੰਚ ਜਾਣੇ ਜਾਣੇ ਚਾਹੀਦੇ ਹਨ। ਵਿਚਾਰ ਸੰਖੇਪ ਅਤੇ ਸਾਫ਼ ਲਿਖਾਈ ਵਿਚ ਹਾਸ਼ੀਆ ਛੱਡ ਕੇ ਕਾਗਜ਼ ਦੇ ਇਕ ਪਾਸੇ ਲਿਖੇ ਹੋਣੇ ਚਾਹੀਦੇ ਹਨ।


ਮਾਨਸਿਕ ਰੋਗਾਂ ਬਾਰੇ ਜਾਣਕਾਰੀ ਲਈ
ਤਰਕਸ਼ੀਲ ਸੋਸਾਇਟੀ ਪੰਜਾਬ ਵੱਲੋਂ ਪ੍ਰਕਾਸ਼ਿਤ ਕਿਤਾਬ

**ਮਨੋਰੋਗ : ਕਾਰਣ ਅਤੇ ਇਲਾਜ**

ਲੇਖਕ : ਬਲਵਿੰਦਰ ਸਿੰਘ
ਕੀਮਤ : 15 ਰੁਪਏ

ਨੇੜਲੇ ਬੁੱਕ ਸਟਾਲ ਜਾਂ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਵਰਕਰਾਂ ਪਾਸੋਂ ਪ੍ਰਾਪਤ ਕਰੋ।


---


**If Undelivered, Please Return**

TARKSHIL

Post Box No. 34

KOT KAPURA-151204


**PRINTED MATTER**

To

..............................................................

..............................................................

..............................................................